# ਕਿੱਸਾ ਸੱਸੀ ਪੁੰਨੂੰ

ਕ੍ਰਿਤ ਲਖਸ਼ਾਹ

ਬਿ: ੧੯੬੧ | ਨਾ: ੪੩੫ | ਈ: ੧੯੦੪

ਲਾਹੌਰ

ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ

ਐਂਡ ਸਨਜ਼

ਪ੍ਰਿੰਟਰਜ਼, ਪਬਲਿਸ਼ਰਜ਼, ਬੁਕਸੇਲਰਜ਼

ਮਾਲਿਕਾਨ ਪੰਜਾਬ ਸੈਂਟਰਲ ਬੁਕਡਿਪੋ ਵ ਮੁਫੀਦਆਮਪ੍ਰੈਸ

੧ ਓ ਸਤਿਗੁਰਪ੍ਰਸਾਦਿ ॥

॥ ਅਥ ਕਿੱਸਾ ਸੱਸੀ ਪੁੱਨੂੰ ਕ੍ਰਿਤ
ਲਖਸ਼ਾਹ ਲਿਖਯਤੇ ॥

ਡੇਉਢ

ਸਿਫਤ ਕਹੂ ਕਾਦਰ ਦੀ ਮੁਖਥੀਂ ਹੋਵੇ ਫਜ਼ਲ ਅਕਾਰੀ ਮਿਟੇ ਕਹਾਰੀ ॥ ਚੌਦਾਂ ਤ-ਬਕਾਂ ਬੀਚ ਰਬੇਦਾ ਹੁਕਮ ਬਖਤ ਸੂਦਾਰੀ ਕ-ਲਾ ਪਸਾਰੀ ॥ ਸੂਰਜ ਚੰਦ ਚਰਾਗ ਸਾਜ ਦੋ ਮਿਟੀ ਗ਼ਰਦ ਗੁਬਾਰੀ ਉਸ ਪੁਕਾਰੀ ॥ ਆਦ-ਮ ਹੱਵਾ ਉਪਾਇ ਇਸ਼ਕ ਥੀਂ ਰਚੀਏ ਖਲ-ਕਤ ਸਾਰੀ ਅਰ ਨਰ ਨਾਰੀ ॥ ੧ ॥ ਜਿੰਨ ਇਨਸਾਨ ਫਰਿਸਤੇ ਜਿਸ ਦੇ ਦਰ ਪਰ ਖੜੇ ਸਵਾਲੀ ਕੁਦਰਤ ਪਾਲੀ ॥ ਲੈਂਦਾ ਖਬਰ ਜੀ-ਆਂਦੀ ਆਪੇ ਜਿਵੇਂ ਬਾਗਦਾ ਮਾਲੀ ਜਗ ਦਾ ਪਾਲੀ ॥ ਹਰ ਹਰ ਅੰਦਰ ਵਸੇ ਆਪ ਓਹ ਜਾਇ ਨਾ ਕਾਈ ਖਾਲੀ ਜੋਤ ਨਿਰਾਲੀ ॥ ਭੂਲ ਚੂਕ ਜੋ ਕਹੇ ਸ਼ਾਹ ਲਖ ਓਹ ਜਿਨਾਬਹੈ ਆਲੀ

ਬਖਸ਼ਨ ਵਾਲੀ ॥ ੨ ॥ ਆਹਦ ਇਸ਼ਕ ਥੀਂ
ਆਹਮਦ ਕੀਤਾ ਮੀਮ ਮਿਲਾ ਦਿਲ ਜਾਨੀ
ਕਹਜਾ ਜ਼ਬਾਨੀ ॥ ਚੌਦਾਂ ਤਬਕ ਕੀਏ ਤੁਧ ਖਾਤ੍ਰ
ਚੰਦ ਸੂਰਜ ਅਸਮਾਨੀ ਜੋਤ ਨੂਰਾਨੀ ॥ ਜ਼ਾਤ
ਪਾਕ ਲੌਲਾਕ ਬਨਾਈ ਆਈ ਸਿਫਤ ਕੁਰਾਨੀ
ਸਚੁ ਕਰ ਮਾਨੀ ॥ ਮੇਹਰ ਨਾ ਬੱਵਤ ਸ੍ਵਰ
ਭਾਈਂ ਲਾਈ ਆਪ ਨਸ਼ਾਨੀ ਕਲਮ ਰਬਾਨੀ ॥
੩ ॥ ਚਾਰ ਯਾਰ ਸਚਿਆਰ ਨਬੀ ਦੇ ਰੌਸ਼ਨ ਹੈ
ਜਗ ਸਾਰੇ ਜਿਵੇਂ ਸਤਾਰੇ ॥ ਅਬਾ ਬਕਰ ਸਦੀਕ
ਰਫੀਕੀ ਉਮਰ ਖਿਤਾਬ ਪਿਆਰੇ ਹਕ ਸੰਵਾਰੇ ॥
ਜਿਗਰ ਜਾਨ ਉਸਮਾਨ ਗ਼ਨੀ ਬੁਝ ਥੀਏ
ਮੁਰਤਜ਼ ਭਾਰੇ ਗਬਰ ਬਦਹਾਰੇ ॥ ਜੋ ਨਰ ਕਰ-
ਦੇ ਸਿਫਤ ਉਨਾ ਦੀ ਜਿੰਨਤ ਵਿਚ ਉਲਾਰੇ
ਲੈਣ ਝੁਲਾਰੇ ॥ ੪ ॥
ਆਲ ਨਬੀ ਉਲਾਦ ਮੁਰਤਜ਼ਾ ਬਖਸੇ ਧੀਰਾਂ
ਧੀਰਾਂ ਭੇਜ ਬਲ ਬੀਰਾਂ ॥ ਨਾਮ ਲਿਯਾਂ ਦੁਖ
ਹੋਵਨ ਦੂਰ ਸਭ ਝੜਦੇ ਤੌਕ ਜੰਜੀਰਾਂ ਅਮਨ
ਅਸੀਰਾਂ ॥ ਅਧਿਆਂ ਲੋਇ ਔਤਰਿਆਂ ਸੰਤੁਤ
ਦੁਧ ਮਲਾਈਆਂ ਖੀਰਾਂ ਦੇਇ ਫਕੀਰਾਂ ॥ ਲਖ

ਮੁਰੀਦ ਦਰਬਾਰ ਸੁਆਲੀ ਹੈ ਦਾਤਾਰ ਪੁਤ
ਪੀਰਾਂ ਹਜ਼ਰਤ ਮੀਰਾਂ ॥ ੫ ॥ ਖ੍ਵਾਜ ਖਿਜ਼ਰ
ਵਰ ਦਾਇਕ ਜਗਮੋਂ ਜਿੰਦਾ ਪੀਰ ਮਨਾਵਾਂ
ਜਸ ਗੁਨ ਗਾਵਾਂ ॥ ਭੀੜ ਸਮੇ ਆ ਮੱਦਦ
ਕਰਦਾ ਅੰਦਰ ਸ਼ਹੁ ਦਰੀਆਵਾਂ ਪਿਛੇ ਥਾਵਾਂ ॥
ਪਾਰ ਜੁਲਮ ਦੀ ਲਾਵੇ ਬੇੜੀ ਮੇਲੇ ਵੀਰ
ਭਿਰਾਵਾਂ ਬੇਟੇ ਮਾਵਾਂ । ਬਖਸ਼ੇ ਲੈਹਰ ਬੈਹਰ
ਨੂੰ ਖੋਲੇ ਕਹੀ ਸਿਫਤ ਉਲਮਾਵਾਂ ਤੇ ਫੁਕਰਾ-
ਵਾਂ ॥ ੬ ॥ ਮੋਤੀ ਲੜੀ ਪਰੋਂਦੇ ਸਾਇਰ
ਸੈਤਲਾ ਜ਼ਿਮੀਨ ਦਾ ਪਾਵਨ ਚੜ੍ਹ ਸਦਾਵਨ ॥
ਸਮਝਨ ਬਚਨ ਰਦੀਫ ਕਾਫੀਆ ਸ਼ੀਰੀ
ਸੁਖਨ ਬਨਾਵਨ ਸਭਾ ਰਝਾਵਨ॥ਨਾਦਰ ਗੁਲ
ਖੁਸ਼ਬੋਆਂ ਵਾਲੇ ਉਸ਼ਨਾਕਾਂ ਨੂੰ ਭਾਵਨ ਅੰਗ
ਲਗਾਵਨ ॥ ਕਹੁ ਲਖਸ਼ਾਹ ਹੋਨ ਫੁਲ ਅਕ ਦੇ
ਖਾਤਰ ਕਦੀ ਨਾਂ ਲਿਯਾਵਨ ਜਲ ਬਲ
ਜਾਂਵਨ ॥ ੭ ॥
ਅਸਲੋਂ ਨਕਲ ਉਤਾਰੇ ਸ਼ਾਇਰ ਅਕਲ ਫਿਕਰ
ਜੋ ਆਈ ਆਖ ਸੁਨਾਈ॥ ਕਿੱਸਾ ਥੋੜਾ ਮਤਲਬ
ਬਹੁਤਾ ਮਾਖਨ ਰੋਲ ਲੁਜਾਈ ਛਾਹ ਵੰਜਾਈ ॥

ਸੈ ਆਸ਼ਕ ਪਰਵਾਨ ਜਗਤ ਪਰ ਲਿਵ ਸਾਰੇ ਵਲ ਲਾਈ ਇੱਜਤ ਪਾਈ ॥ ਅਸਲ ਦੋਸਤੀ ਸੱਸੀ ਪੁੰਨੂ ਦੀ ਸਿਫਤ ਸ਼ਾਹਲਖ ਚਾਈ ਪੜਗੁ ਲੁਕਾਈ ॥ ੮ ॥

ਆਦਮ ਜਾਮ ਭੰਬੋਰ ਸ਼ਹਿਰ ਵਿਚ ਆਹਾ ਮਲਕ ਦੀਦਾਰੀ ਨੇਕੋ ਕਾਰੀ ॥ ਆਲੀ ਤੇਜ਼ ਸਿਕੰਦਰਜੇਹਾ ਹਰ ੨ ਕਿਸਮ ਸਵਾਰੀ ਲਸ਼-ਕਰ ਭਾਰੀ ॥ ਸ਼ੀਂਹ ਬਕਰੀ ਰਲ ਪੀਂਦੇ ਪਾਨੀ ਤੁਰਦੇਰਾਹ ਗੁਆਰੀ ਬਿਨ ਹਥਿਆਰੀ ॥ ਕਹਿ ਲਖਸ਼ਾਹ ਸਿਪਾਹ ਰਈਯਤ ਕਰੇ ਅਸੀਸਾਂ ਸਾਰੀ ਜੋ ਨਰ ਨਾਰੀ ॥ ੯ ॥

ਬੇਸੁਮਾਰ ਦੌਲਤ ਅਰ ਤੋਪਾਂ ਘੋੜ ਨੀਲਾਂ ਛਬ ਪੂਰੇ ਸ਼ੁਤਰ ਜੰਬੂਰੇ ॥ ਕਈ ਪਲਟਣਾਂ ਕੰਪੂ ਆਹੇ ਸਾਰੰਗ ਰਣ ਮੇ ਸੂਰੇ ਖਲੇ ਹਜੂਰੇ ॥ ਕੋਕਬਾਨਸੰਗ ਔਰ ਗੁਬਾਰੇ ਸੂਦਿਆਂ ਨੇ ਰਨ ਤੂਰੇ ਤੁਰਮ ਤੰਬੂਰੇ ॥ ਲਖ ਨਸ਼ਾਨ ਲਖਸ਼ਾਹ ਬੈਰਕਾਂ ਝੂਲਨ ਹਸਤ ਸੰਧੂਰੇ ਮਸਤ ਗਰੂਰੇ ॥ ੧੦ ॥ ਦਲਬਾਦਲ ਤੰਬੂ ਕਲੰਦਰੀ ਸਾਇਬਾਨ ਉਚੇਰੇ ਛਬਾਂ ਉਲੇਰੇ ॥ ਦੋ ਚੋਬੇ

ਬਹੁ ਭਾਂਤ ਪਾਇਲਾ ਘੋੜੇ ਬਾਨ ਗਹੀਰੇ ਸੋਹਨ ਨੇਰੇ ॥ ਕਈ ਪਲਟਣਾਂ ਛੋਲਦਾਰੀਆਂ ਸਾਥ ਕਨਾਤਾਂ ਡੇਰੇ ਸਜੇ ਚੁਫੇਰੇ ॥ ਸਤਰੰਜੀ ਮਸਨੰਦ ਕਲੀਚੇ ਵਿਛਦੇ ਫਰਸ਼ ਚੰਗੇਰੇ ਸੰਝ ਸਵੇਰੇ ॥ ੧੧ ॥ ਖਾਸ ਗੁਲਾਮ ਫਰਾਸ਼ ਤਹਾਂ ਲਖ ਕਰਦੇ ਅਪਨੀਆਂ ਕਾਰਾਂ ਵਿਚ ਦਰਬਾਰਾਂ ॥ ਬੇਸ਼ ਕੁਰਸੀਆਂ ਚੰਦਨ ਚੌਕੀ ਮੂਹੜੇ ਪਲੰਘ ਹਜ਼ਾਰਾਂ ਸਜੇ ਅਪਾਰਾਂ ॥ ਬਿਛੇ ਬਛਾਵਨੇ ਧਰੇ ਸਰਾਣੇ ਤਕੀਏ ਅਤਰ ਹੁਲਾਰਾਂ ਫੂਲ ਬਹਾਰਾਂ ॥ ਰੈਹਨ ਪਾਸ ਸਰਕਾਰਾਂ ਖੋਜੀ ਕਹਿ ਲਖ ਖਿਦਮਤਗਾਰਾਂ ਸੁੰਦਰ ਨਾਰ ॥ ੧੨ ॥

ਅਰਨੇ ਹਰਨ ਗੋਰ ਖਰ ਗੈਂਡੇ ਹੁੰਡੀ ਸੇਟ ਕਰੇਲੇ ਘਾਸ ਚਰੇਲੇ ॥ ਸ਼ੇਰ ਜੇਰ ਕਰ ਪਾਇ ਪਿੰਜਰੇ ਪਕੜੇ ਬਾਘ ਬਘੇਲੇ ਮਿਰਗ ਮਰੇਲੇ ॥ ਵੇਖਨ ਉਹ ਦਮ ਲੋਕ ਹਜਾਰਾਂ ਬੁੱਢੇ ਔਰ ਨਵੇਲੇ ਸੰਝ ਸਵੇਲੇ ॥ ਕਹੁ ਲਖਸ਼ਾਹ ਮੁਲਕ ਦਾ ਵਾਲੀ ਚੜ੍ਹ ਸਿਕਾਰ ਨਿਤ ਖੇਲੇ ਅੰਦਰ ਬੇਲੇ ॥ ੧੩ ॥

ਚਿਤਰੇ ਔਰ ਸਿਯਾਹ ਗੋਸ਼ ਸਿੰਘ ਤੁਰਦੇ ਸਾਥ ਸਵਾਰੀ ਮਾਸ ਅਹਾਰੀ॥ ਜੁਰੇ ਬਾਜ ਅਰ ਮੈਨਾ ਬਾਸ਼ੇ ਕਰਨ ਤਮਾਸ਼ੇ ਕਾਰੀ ਵਾਰੋਵਾਰੀ॥ ਸ਼ਕਰੀ ਨਾਮ ਉਸ਼ਕਰੀ ਬੈਹਰੀ ਧੂਤੀ ਕੂਹੀ ਉਲਾਰੀ ਪਵੇ ਉਡਾਰੀ॥ ਲਗੜ ਝਗੜ ਚਰਗਾਨ ਚਰਗੀਲੇ ਵਾਹਨ ਮੀਰ ਸ਼ਕਾਰੀ ਭਲੇ ਖਿਲਾਰੀ॥ ੧੪॥

ਬਾਂਕੀ ਚੜਤ ਸਿਫਤਕੀ ਲਾਇਕ ਗੋਦੀ ਅਸਪ ਕੰਧਾਰੀ ਲੈਨ ਉਡਾਰੀ॥ ਫੀਲ ਸਵਾਰ ਹਜਾਰਾਂ ਕੋਤਲ ਘੋੜਸਵਾਰ ਦੀਦਾਰੀ ਸ਼ਸਤ੍ਰ ਭਾਰੀ॥ ਹੋਵੇ ਮਿਆਨ ਸੀਮ ਸੁਨੈਹਰੀ ਤੇਜੀ ਅਲਮ ਉਦਾਰੀ ਬੇ ਸ਼ੁਮਾਰੀ॥ ਪਾਲਕੀਆਂ ਰਥ ਬੱਘੀ ਪੀਨਸਾਂ ਪਾਲਕੀਆਂ ਛਬ ਪਿਆਰੀ ਨਗ ਚਮਕਾਰੀ॥ ੧੫॥

ਕੀਮ ਖਵਾਬ ਜ਼ਰਬਫਤ ਪੁਸ਼ਾਕਾਂ ਆਹੀਆਂ ਗਿਰਦ ਕਹਾਂਰਾ ਖਿਦਮਤਗਾਰਾਂ॥ਪਗਅੰਦਾਜ਼ ਤੇਜ ਰੌਬਰਨੂੰ ਸਿਰੀ ਤਾਸ ਦਸਤਾਰਾਂ ਹਰ ਰੰਗਦਾਰਾਂ॥ਕੰਗਨ ਮੁੰਦਰੇ ਕੜੇ ਜੜਾਊ ਦੇਂਦੇ ਨਗ ਚਮਕਾਰਾ ਬੀਚ ਬਹਾਰਾਂ॥ ਤਖਤ ਰਵਾਂ

ਅਰਮੀਨ ਮੁਰਾਤਬ ਪੈਦਲ ਲਾਖ ਸਵਾਰਾਂ ਸਜੇ ਅਪਾਰਾਂ॥੧੬॥ ਝਾਂਜ ਮੁਰਲੀਆਂ ਔ ਰਨਸਿੰਘੇ ਤੁਰੀਆਂ ਸਮੇ ਉਸਵਾਰੇ ਮਜੇ ਉਲਾਰੇ॥ ਕਰ ਨਾਇਨ ਸਰਨਾਇਨ ਭੇਰਾਂ ਪੂਰਨ ਛਬ ਰਣ ਕਾਰੇ ਢੋਲ ਨਗਾਰੇ॥ ਬਜੇ ਬੇਸਦ ਫੜੇ ਅਰ ਤਾਸੇ ਪੇਸ਼ ਨਕੀਬ ਸਿੰਗਾਰੇ ਕਰਨ ਪੁਕਾਰੇ॥ ਕਹਿ ਲਖ ਸ਼ਾਹ ਤੰਬੂਰ ਸੁਤਰੀਆ ਨੌਬਤਖਾਨੇ ਭਾਰੇ ਬਾਜੇ ਸਾਰੇ॥੧੭॥

ਸੈਘੜਿਯਾਲ ਪਲਟਣਾਂ ਕੋਂ ਪੂਸਜਕਵਾਇਦਾਂ ਕਰਦੇ ਮੁਜਰੇ ਭਰਦੇ॥ ਸਾਥ ਅਮੀਰ ਵਜੀਰ ਆਮ ਅਰ ਨਫਰ ਨਿਮਕ ਪਰ ਵੁਰ ਦੇ ਦਰਦੀ ਘਰਦੇ॥ ਚੋਬਦਾਰ ਬਿਸੀਧਾਰ ਪੇਸ਼ ਕਰ ਰੇਸ ਸਜੇ ਹਰ ਹਰ ਦੇ ਆਸੇ ਜਰਦੇ॥ ਕਹੇ ਲਖਸ਼ਾਹ ਮਿਲੇ ਜੋ ਆਕੇ ਸੇ ਨਜਰਾਨੇ ਧਰਦੇ ਜੋ ਜੋ ਸਰਦੇ॥੧੮॥

ਘਨੀਅਰ ਜੈਸੇ ਘੁਰ ਦੇ ਤੁਰਦੇ ਊਪਰ ਮੁਕਲੇ ਜਰੀਆਂ ਝਲਾਂ ਪਰੀਆਂ॥ ਬਿਜਲੀ ਵਾਂਗ ਦੇਹਨ ਚਮਕਾਰੇ ਹੌਦੇ ਔਰ ਅੰਬੀ-ਆਂ ਨਗ ਢੁਲ ਜਰੀਆਂ॥ ਕਹਿ ਲਖਸ਼ਾਹ

ਜਿਵੇਂ ਮੀਹ ਬਰਸਨ ਸੋਹਨੀ ਦਰਬ ਬਦਰੀਆਂ ਆਗੇ ਧਰੀਆਂ॥੧੯॥ਝੂਲੇਸਾਬ ਨਸ਼ਾਨ ਬੈਰਕਾਂ ਰੰਗ ਛਤਰੀਆਂ ਲਾਇਆ ਸਮਾਂ ਸੁਹਾਇਆ ॥ ਸਾਜ਼ ਤੁਰੰਗਾਂ ਗਿਰਦ ਜੜਾਊ ਲਸ਼ਕਰ ਨੂੰ ਦੇ ਮਾਇਆ ਖੂਬ ਸਜਾਯਾ ॥ ਮਾਂਦ ਬਾਤ ਬਹਾਰ ਸੰਵਾਰੀ ਸਭ ਸਮਾਨ ਸਵਾਇਆ ਨਇਆ ਬਨਾਇਆ ॥ ਰਚਜੇ ਸ਼ਾਹਲਖ ਮੇਘ ਅਡੰਬਰ ਮਾਨੋ ਇੰਦਰ ਧਾਇਆ ਛਾਵਨ ਛਾਇਆ॥੨੦॥

ਸ਼ੈਹਿਰੀ ਲੋਕ ਤਮਾਸ਼ ਬੀਨ ਸਭ ਮਹਿਲੀ ਸਿਖਰ ਸਧਾਰੇ ਲੈਨ ਨਜਾਰੇ ॥ ਮਿਰਗ ਤਜੂਟ ਹੂਰਦੀ ਪਰੀਆਂ ਸੂਰਜ ਸਸੀ ਅਰ ਤਾਰੇ ਰੀਝੇ ਸਾਰੇ ॥ ਸੇਸਨਾਗ ਅਰ ਧਵਲ ਜਗਤ ਹਿਤ ਪਹੁਤੇ ਨਾਂਹਿ ਅਖਾੜੇ ਓਸ ਸਰਕਾਰੇ॥ ਕਹਿਲਖ ਸ਼ਾਹ ਚਾਹ ਰਹੀ ਉਨਕੋ ਸੁਨ ਗੁਨ ਊਧਮ ਭਾਰੇ ਰਿਦੇ ਉਲਾਰੇ ॥ ੨੧ ॥

ਸੁਨੇ ਬਾਦਸ਼ਾਹ ਨਿਤ ਅਖਬਾਰਾਂ ਡਾਕ ਮੁਲਕ ਪਰ ਆਹੀ ਨੇਕ ਸਲਾਹੀ ॥ ਵਿਚ ਭੰਬੋਰ ਦੇ ਮਿਲੇ ਵੰਢੋਰਾ ਰਹੇ ਨਾ ਚੋਰ ਜਿਨਾਹੀ ਗਿਰਦ ਨਿਵਾਹੀ ॥ ਪੈਦਲ ਔਰ ਸਵਾਰ

ਦਿਲਾਵਰ ਪਹਿਰੇ ਹਰ ਹਰ ਬਾਹੀ ਖਲੇ ਸਿਪਾਹੀ
॥ ਜਾਇ ਵਕੀਲ ਜੋ ਦੇਖਨ ਸ਼ਾਹ ਲਖ ਆਗੇ
ਭਰਨ ਗਵਾਹੀ ਫਜ਼ਲ ਇਲਾਹੀ ॥ ੨੨ ॥
ਅਸਪ ਹਰਾਤੀ ਕਈ ਕਾਬਲੀ ਜੰਮੇ ਬਲਖ
ਬੁਖਾਰੀ ਅਰ ਕੰਧਾਰੀ ॥ ਅਸਪ ਸਾਨ ਖੁਰਾਸਾਨ
ਈਰਾਨੀ ਮੰਗਵਾਏ ਮੁਲ ਭਾਰੀ ਨਰ ਸ੍ਰਕਾਰੀ ॥
ਰੂਮੀ ਮਿਸਰੀ ਢਾਕ ਬਲੀ ਦੇ ਕਰਦੇ ਕਦਮ
ਹਜਾਰੀ ਲੈਨ ਉਡਾਰੀ ॥ ਅਸਤੰਬੋਲੀ ਚੀਨ
ਤਿੱਬਤੀ ਕਹਿ ਲਖ ਸ਼ਾਹ ਅਪਾਰੀ ਸੁੰਦਰ
ਸਾਰੀ ॥ ੨੩ ॥

ਤੁਰਕੀ ਤਾਜੀ ਔਰ ਅਰਾਕੀ ਕਰਨ
ਚਾਲਾਕੀ ਧਾਵਨ ਲਟਕ ਦਿਖਾਵਨ ॥ ਸਾਮਕਰਨ
ਸੰਜਾਬ ਸੰਦਲੀ ਭਲੇ ਤਊਸੀ ਭਾਵਨ ਪਾਇ-
ਲ ਪਾਵਨ ॥ ਗਲੇ ਅਬਰੀ ਗਹਨੇ ਸੂਬਤੀ
ਫਿਰਨ ਪਰਬਤੀ ਆਵਨ ਮੁਭ ਮਚਾਵਨ ॥
ਮੋਸ ਤੇਲੀਏ ਜਾਂਗ ਝਾਂਜਰੀ ਗਤ ਉਸਤਾਦ
ਸਿਖਾਵਨ ਖੂਬ ਕੁਦਾਵਨ ॥ ੨੪ ॥

ਸੁਰਖ ਸਬਜ਼ ਸੁਰੰਗ ਬਾਦਾਮੀ ਕੇਹਰ ਦ-
ਨਾਰੀ ਅਰ ਫੁਲਵਾਰੀ ॥ ਕਰਾ ਕੂਜ਼ ਘਬੂਜ਼

ਕਾਲਰੇ ਕੂਦੇ ਵਕਤ ਸਵਾਰੀ ਤ੍ਰੁਦ ਬਿਚਨਾਰੀ॥
ਸੁਰਗੀ ਔਰ ਸਮੁੰਦ ਹੇਮਰੀ ਨੁਕਰੀ ਖਿੰਗ
ਹਜਾਰੀ ਲੈਨ ਉਡਾਰੀ ॥ ਨੀਲੇ ਦੇਹਲ ਚਬੀਲੇ
ਕਾਨੋ ਸੀਯਾਹਜ਼ਾਨੋ ਬਲਖਾਰੀ ਕਿਸਮ ਕਹਾਰੀ
॥ ੨੫ ॥ ਚੀਨੇ ਜਿਵੇ ਨਗੀਨੇ ਚੀਨੇ ਖਾਲਦਾਰ
ਦਰਿਆਈ ਦਿਸੇ ਸਫਾਈ ॥ ਮੁਸ਼ਕੀ ਬੇਸ
ਲਾਹੌਰੀ ਅਬਲਕ ਕਰੇਂ ਫਾਖਤਾ ਧਾਈ ਵਾਗ
ਉਠਾਈ ॥ ਗਰੜੇਔਰਬਿਲਾਹ ਬਿਲੌਰੀ ਬੰਦੇ
ਅਤ ਸੁਖਦਾਈ ਵਕਤ ਲੜਾਈ॥ ਪੰਜਕਲੀਆਂ
ਕਮੈਦ ਮਮੋਲੇ ਕਹਿ ਲਖਸ਼ਾਹ ਉਮਦਾਈ ਹੈ
ਛਬਛਾਈ ॥ ੨੬ ॥ ਰਾਵ ਰੰਕ ਸਭ ਭਰਦੇ ਨ-
ਜਰਾਂ ਚਾਰੋ ਕੂੰਟ ਨਿਵਾਈ ਪਾਵੀ ਲਾਈ ॥ਸਾਬ
ਵਜੀਰ ਅਰਸ ਤੂਸਾਨੀ ਸਿਖਲਾਵਨ ਭਲਿਆ-
ਈ ਕਰਦਾ ਨਾਈ ॥ ਹੰਸਾਂ ਜੈਸੀ ਮਜਲਿਸ
ਆਗੇ ਭਲੇ ਲੋਕ ਸੁਖਦਾਈ ਉਮਰਾ ਪਾਈ ॥
ਵੈਦ ਹਕੀਮ ਨਜੂਮੀ ਪੰਡਿਤ ਸ਼ਾਇਰ ਅਰ
ਕਰਕਾਈ ਹਰ ਚਤਰਾਈ ॥ ੨੭ ॥ ਇਕ ਗ੍ਰੰਥ
ਇਕ ਪੜਨ ਕਤੇਬਾਂ ਲਿਖਦੇ ਏਕ ਨਿਆਰੇ
ਬੈਠ ਬਿਚਾਰੇ ॥ ਕਈ ਮਕਾਨ ਮਸਜਦਾਂ ਤਕੀਏ

ਧਰਮਸਾਲ ਮਟ ਭਾਰੇ ਠਾਕਰ ਦੁਆਰੇ ॥
ਮੋਮਨ ਫਕਰ ਮੁਜਾਵਰ ਅਰ ਇਕ ਹਿੰਦੂ ਸਾਧ
ਪੁਜਾਰੇ ਰਾਮ ਪਿਆਰੇ ॥ ਕਹਿ ਲਖ ਸ਼ਾਹ
ਜਾਗੀਰਾਂ ਖਾਂਵਨ ਪਾਵਨ ਰਸਦਾਂ ਸਾਰੇ ਕਰਨ
ਗੁਜਾਰੇ ॥ ੨੮ ॥

ਬਰਕਤ ਘਨੀ ਭੰਬੋਰ ਸ਼ੈਹਰ ਵਿਚ ਕਰਦੇ
ਐਸ਼ ਬਹਾਰਾਂ ਜੋ ਨਰ ਨਾਰਾਂ ॥ ਸੁਦਾਗਰ ਇਕ
ਫਿਰਨ ਦੇਖਦੇ ਘੋੜੇ ਲੋਕ ਅਪਾਰਾਂ ਕਦਮ ਉ-
ਭਾਰਾਂ ॥ ਇਕ ਦਲਾਲ ਮਾਲ ਮੁਲ ਜਾਚਨ
ਮੇਲਨ ਜਾਇ ਇਕਵਾਰਾਂ ਖ਼ਾਹਸ਼ ਗਾਰਾਂ ॥ ਘਿਨੇ
ਮਾਸੂਲਵਸੂਲ ਜਮਾਲਖ ਲਿਖਦੇ ਖਰਚ ਹਜ਼ਾਰਾਂ
ਬੀ ਬਜਾਰਾਂ ॥ ੨੯ ॥ ਕੋਠੀਦਾਰ ਸਰਾਫ
ਜਵਾਹਰੀ ਘਰ ਘਰ ਸ਼ਾਹੂਕਾਰੀ ਭਲੇ ਬਪਾਰੀ॥
ਲੋਹੇ ਬੇਚ ਬਜਾਜ ਕਸੇਰੇ ਕਰਦੇ ਏਕ ਅਤਾਰੀ
ਏਕ ਪਸਾਰੀ॥ ਪਾਪੜ ਗਰ ਹਲਵਾਈ ਦੋਧੀ
ਏਕ ਪਨੀਰ ਵਿਹਾਰੀ ਅਰ ਪੰਕਾਰੀ ॥ ਏਕ
ਛੀਟਗਰ ਘਣੇ ਸ਼ਾਹ ਲਖ ਇਕ ਰੰਗਰੇਜ਼
ਨੀਲਾਰੀ ਏਕ ਮੁਹਾਰੀ ॥ ੩੦ ॥

ਟਕਸਾਲੀ ਅਰ ਗਹਿਨੇ ਚਿਤਰੇ ਜੜੀਏ

ਅਰ ਸੁਨਤਾਰੇ ਸਜੇ ਪਿਆਰੇ ॥ ਸੋਨਾ ਚਾਂਦੀ ਘੜਨ ਹਮੇਸ਼ਾਂ ਕਰਦੇ ਏਕ ਗੁਜਾਰੇ ਧੋ ਨਿਜਾਰੇ ॥ ਝਿਲੀਆਂ ਕਟ ਅਰ ਦਫਤ੍ਰੀਆਂ ਕੁਟ ਕੋਫਤ ਗਰ ਵੇਜਾਰੇ ਕਈ ਸਚਾਰੇ ॥ ਤਾਰ ਖਿਚ ਕੰਦ-ਲੇਕਸ਼ ਦਬ ਭੂਸੇ ਦੁਕਾਨ ਠਠਿਯਾਰੇ ਔਰ ਲੁਹਾਰੇ ॥੩੧॥ ਏਕ ਰਹਿਕਲੇ ਤੋਪਾਂ ਢਾਲ-ਨ ਕਰਨ ਹਮੇਸ਼ਾਂ ਕਾਰਾਂ ਵਿਚ ਦਰਬਾਰਾਂ ॥ ਇਕ ਬੰਦੂਕਾਂ ਅਰ ਜੰਬੂਰੀ ਘੜਦੇ ਇਕ ਤਲਵਾਰਾਂ ਕਰਦ ਕਟਾਰਾਂ ॥ ਚਾਹੜਨ ਸਾਨ ਮਸਾਨ ਲਗਾਵਨ ਬੰਨਦੇ ਉਸਦੀਆਂ ਧਾਰਾਂ ਰਖਦੇ ਬਾਰਾਂ ॥ ਸਾਂਚੇਗਰ ਇਕ ਖੋਦਨ ਮੋਹਰਾਂ ਨਾਲਾਂ ਬੀਚ ਬਜਾਰਾਂ ਘੜਨ ਹਜਾਰਾਂ ॥੩੨॥

ਖਾਤਮ ਬੰਦ ਤਰਖਾਨਖਰਾਦੀ ਰਾਜ ਨਕਾਸ਼ ਸਦਾਵੇ ਨਾਲ ਬੰਧਾਵੇ ॥ ਕੰਘੇ ਗਰ ਸਿਕਲੀ ਗਰਕੇਤੇ ਭਲੇ ਮੁਸੱਵਰ ਭਾਵੇ ਚਤਰ ਰਥਾਵੇ ॥ ਸੰਗ ਤਰਾਸ਼ ਅਕਾਕ ਏਕਇਕ ਮਨਕੇ ਨਗ ਚ-ਮਕਾਵੇ ਚਰਖ ਚੜਾਵੇ ॥ ਔਰ ਕਮਾਨ ਗਰ ਤੀਂਹਿ ਸ਼ਾਹ ਲਖ ਪਰ ਬਾਜ਼ੀ ਸਿਖਲਾਵੇ ਦੂਬ ਉਡਾਵੇ॥੩੩॥ ਐਨਕਗਰ ਅਰ ਦੂਰਬੀਨੀਏ

ਸੀਸੇਰਚੇਅਪਾਰੀ ਹਲਬੀ ਨਾਰੀ॥ ਬੀਨ ਹਜਾਰ
ਤਮਾਸ਼ ਬੀਨ ਖਿਚ ਪਾਵਨ ਕੀਮਤ ਭਾਰੀ
ਉਸਤਾ ਕਾਰੀ ॥ ਸੋਜ ਨਗਰ ਸੰਗਰੀ ਗਰ ਸਿ-
ਪਰੇ ਕਾਰ ਕਰਨ ਸਰਦਾਰੀ ਮੇਹਨਤ ਜਾਰੀ ॥
ਇਕ ਸੀਮਾਬ ਦੇ ਜਾਮ ਬਨਾਵਨ ਲੈਂਹਦੇ
ਦੂਧਾਧਾਰੀ ਨਰ ਅਰ ਨਾਰੀ ॥ ੩੪ ॥ ਕਾਰ
ਚੋਬ ਔਰ ਤੋਕਸ਼ ਦਰਜ਼ੀ ਕੁੰਦੀਗਰ ਹਰ ਕਾਰੀ
ਚਰ ਚੂਕਾਰੀ ॥ ਚਿਕਨ ਦੋਜ਼ ਕੁੰਜ ਗਰੀ ਰਫੂ
ਗਰ ਇਕ ਕਸੀਦ ਬਿਵਹਾਰੀ ਕੋਮਸਚਾਰੀ ॥
ਏਕ ਅਨੇਕ ਪਟੋਹੀ ਆਹੇ ਖੇਮਾ ਦੋਜ ਨਵਾਰੀ
ਤੀਲੇ ਤਾਰੀ॥ ਸਾਲੂ ਬਾਫ ਦਰਿਆਈ ਉਣਨ
ਲਖ ਰੇਸ਼ਮ ਜਰੀ ਸੁਵਾਰੀਉਣਨਕਨਾਰੀ॥੩੫॥
ਵੁਣਨ ਬਾਰੀਕ ਬਾਫਤੇ ਉਮਦੇ ਕਰਦੇ ਕਾਰ
ਚੰਗੇਰੇ ਏਕ ਮੁਟੇਰੇ ॥ ਸਾਬਨ ਗਰ ਇਕ
ਧੋਵਨ ਬਿਸਤਰ ਜੋ ਦੇਖਨ ਇਕ ਵੇਰੇ ਕਿਸਮ
ਉਚੇਰੇ ॥ ਇਕ ਠੇਕੇ ਗਰ ਛਾਪੇ ਛਾਪਨ
ਲਾਵਨ ਚੋਟ ਉਲੇਰੇ ਹਾਥ ਉਲੇਰੇ ॥ ਏਕ
ਘੁਮਾਤੀ ਏਕ ਚੂੜ ਗਰ ਇਕ ਮੁਨਿਧਾਰ
ਨਿਰੇ ਫਿਰਦੇ ਫੇਰੇ ॥ ੩੬ ॥

ਕਨਕਊਏ ਗਰ ਕਾਗਜ਼ ਗਰ ਇਕ ਇਕ ਪਟਰੰਗ ਪਟੇਰੇਇਕ ਅਟੇਰੇ ॥ ਆਤਸ਼ਬਾਜ ਨੇ-ਫੇਗਰ ਗਾਂਧੀ ਸਬਜ਼ਫਰੋਸ਼ ਫੂਲੇਰੇ ਤਹਾਂ ਘਨੇਰੇ॥ ਸ਼ੀਨੀਗਰਗਿਲ ਗੋਇ ਕੂੰਜ ਕਰ ਬਾਸਨ ਘੜਨ ਚੰਗੇਰੇ ਮੰਝ ਸੁਵੇਰੇ ॥ ਕਫਸ਼ ਫਰੋਸ਼ ਸਿਰਾਜ ਕਫਸ਼ ਗਰ ਤੇਲੀ ਤੂਰ ਪੰਜੇਰੇ ਫਿਰਦੇ ਫੇਰੇ ॥ ੩੭ ॥ ਚਾਵਲ ਕੁਟ ਇਕ ਕਰੇ ਪੀਸਨੇ ਇਕ ਖਰਾਸੀ ਆਹੇ ਇਕ ਸੰਗਰਾਹੇ ॥ ਰਖਦੇ ਜਮਾਂ ਅਨਾਜ ਪਾਸ ਇਕ ਇਕ ਨਾਂ ਵੇਲਨ ਫਾਹੇ ਢੇਰ ਕਪਾਹੇ ॥ ਇਕ ਨੀਲ ਗਰ ਇਕ ਨੀਲਾਰੀ ਚੂਨੇ ਗਰ ਸੰਗਦਾਹੇ ਇਕ ਉਠ ਵਾਹੇ॥ ਇਕ ਲਖਸ਼ਾਹ ਲਗਾਵਨ ਖੇਪਾਂ ਲਾਖੋਂ ਬੀਚ ਸਲਾ-ਹੇ ਖੇਡੇ ਲਾਹੇ ॥੩੮॥ ਊਧੀਛਟ ਸਲੀਤੇ ਇਕ ਨਿਤ ਏਕ ਰਾਤ ਦਿਨ ਕਤਦੇ ਸੂਤਰ ਜਤਦੇ ॥ ਇਕ ਸ਼ਤਰੰਜੀਆਂ ਉਣਨ ਗਲੀਚੇ ਬੂਟੇ ਵੇਲਾਂ ਘੜਦੇ ਸਾਥ ਸੁਮਤ ਦੇ ॥ ਏਕ ਹਮੇਸ਼ਾਂ ਦਲਕ ਬਨਾਵਨ ਪੇਓਂਦ ਪਾਏ ਤਪਦੇ ਧਾਗੇ ਸਤਦੇ ॥ ਸਫਾਂ ਸਿਰਕੀਆਂ ਪਖੀਆਂ ਗਰ ਬਾਂਸ ਫੋੜ ਵਨ ਹਤਦੇ ਕਾਂਮ ਜਗਤ ਦੇ ॥੩੯॥

ਨਾਨਵਾਈ ਵਿਚ ਕਈ ਦੁਕਾਨਾ ਭਠੀਆਂ ਦਾਰ ਸ਼ਰਾਬੀ ਕਈ ਕਬਾਬੀ॥ਭਠਿਆਰੇ ਭੜਭੂੰਜੇ ਮਾਛੀ ਕਾਰ ਕਰਨ ਇਕ ਆਬੀ ਇਕ ਖੰਡਰਾਬੀ॥ ਗਗੜੇ ਮੇਓ ਜਾਹਲ ਕਈ ਲਖ ਵੇਚਨ ਮੱਛ ਮੁਰਗਾਬੀ ਪਰ ਸੁਰਖਾਬੀ ॥ ਦਬਗਰ ਔਰ ਖਟੀਕ ਕਾਮ ਰੰਗ ਨਮਦੇ ਕਾਰ ਕਸਾਬੀ ਕਈ ਕੁਰਾਬੀ॥੪੦॥

ਇਕ ਹਜਾਮ ਇਕ ਕਰਨ ਸਾੜ੍ਹੀਏ ਇਕ ਜਰਾਹ ਕਹਾਵੇਂ ਰੁਮੀਆਂ ਲਾਵੇਂ॥ ਇਕ ਕਾਨੋਂ ਸੇ ਕਿਰਮ ਨਿਕਾਲੇਂ ਚਸ਼ਮਾ ਏਕ ਬਨਾਵੇਂ ਦਾਰੂ ਪਾਵੇਂ॥ ਧੋਵੇਂ ਰੇਤ ਕੁੰਦਨ ਇਕ ਕਢੇਂ ਟਿਬੀਆਂ ਏਕ ਲਗਾਵੇਂ ਨਾਉ ਤਰਾਵੇਂ ॥ ਏਕ ਰਸਨਗਰ ਇਕ ਰੱਛ ਬਾਂਧੇ ਏਕ ਤਯੂਰ ਲੜਾਵੇਂ ਪੁਸ਼ਟ ਕਰਾਵੇਂ ॥ ੪੧ ॥

ਭਲਿਆਨ ਦਹਿਕਾਨ ਬਾਗ਼ਬਾਨ ਇਕ ਬਾਹਰ ਉਠ ਧਾਵੇਂ ਪਸੂ ਚਰਾਵੇਂ॥ ਵੇਚਨ ਭੂਸ ਇਕ ਘਾਸ ਲਕੜੀਆਂ ਸੀਸ ਗਠੜੀਆਂ ਚਾਵੇਂ ਰਿ- ਜ਼ਕ ਉਕਾਵੇਂ ॥ ਝਾੜੂ ਗਰ ਸ੍ਵਾਨਲਦਨੀਏ ਇਕ ਗੜ ਬੜ ਲਚਲਾਵੇਂ ਟਹਿਲ ਕਮਾਵੇਂ॥ ਬੇਲਦਾਰ ਇਕ ਖੋਦਨ ਖੂਹੇ ਚੀਜ਼ਾਂ ਏਕ ਲੋਕਾਂ-

ਵੇਂ ਨ ਬੈਰ ਦੁੜਾਵੇਂ ॥ ੪੨ ॥
ਏਕ ਪ੍ਰਤਮਾ ਸੰਗ ਮਰ ਮਰੀਆਂ ਆਗੇ ਜਾਹਰ ਹਰਦੇ ਜ਼ਾਹਰ ਕਰਦੇ ॥ ਏਕ ਕਲੰਦਰ ਤਜ ਰਿਛ ਬੰਦਰ ਲੈ ਜ਼ਿਆਰਤਾਂ ਧਰਦੇ ਊਪਰ ਸਿਰਦੇ ॥ ਇਕ ਤਸਬੀਰਾਂ ਲੈ ਉਠ ਤੁਰਦੇ ਜਾਚਕ ਓਹ ਘਰ ਘਰਦੇ ਤਾਲਬ ਜਰਦੇ ॥ ਲਖ ਨਸੀਹਤਾਂ ਦੇਦੇਂ ਵੈਂਹਦੇਂ ਲੈਂਦੇ ਖੈਰ ਕਦਰ ਦੇ ਨਾਲ ਹੁਨਰ ਦੇ ॥ ੪੩ ॥
ਪਾਹਨ ਪਤਰੇ ਅਰ ਤਲਵਾਰਾਂ ਫੇਰਨ ਇਕ ਕਰਬਾਲੀ ਗਗਨ ਉਛਾਲੀ ॥ ਫਿਰਨ ਬਾਜ਼ਾਰ ਸ਼ਹਿਰ ਹਰ ਕੂਚੇ ਬਾਜੀਗਰ ਦਿਲ ਵਾਲੀ ਕਈ ਬੰਗਾਲੀ ॥ ਰਾਸ ਮੰਡਲ ਇਕ ਰਚਨ ਨਾਇਕਾਂ ਕਸਬ ਕਰਨ ਇਕ ਤਾਲੀ ਤੇਰਾਂ ਤਾਲੀ ॥ ਏਕ ਬਾਂਸ ਪਰ ਪੇਲਨ ਖੇਲਨ ਕਹਿ ਲਖਬਾਹ ਧਮਾਲੀ ਲੈਨ ਭੁਵਾਲੀ॥ ੪੪ ॥
ਏਕ ਅਨੇਕ ਬਜਾਵਹਿ ਬਾਜੇ ਰਖਨ ਤਮਾਸ਼ੇ ਜਾਰੀ ਮੰਗਲਾ ਚਾਰੀ ॥ ਨਟ ਨਕਾਲ ਨਾਇਕ ਇਕ ਗਾਇਕ ਕੰਚਨ ਪੇਸ਼ੇ ਦਾਰੀ ਇਕ ਨਿਰੰ-ਕਾਰੀ ॥ ਇਕ ਪੁਤਲੀਆਂ ਆਨ ਨਚਾਵਹਿ

ਬੰਦਰ ਏਕ ਬਜਾਰੀ ਏਕ ਮਦਾਰੀ ॥ ਬਹੁ ਕੂ
ਪਧੇ ਅਸੀ ਸੋਹਿਵੇ ਰਰ ਹਰ ਖੇਲ ਖਿਡਾਰੀ
ਊਧਮ ਭਾਰੀ ॥ ੪੫ ॥ ਸ਼ਹਿਰ ਭੰਬੋਰ
ਮਕਾਨ ਅਜਾਇਬ ਆਹਾ ਕਿਤਾ ਨੂਰਾਨੀ
ਜਿੱਨਤ ਸਾਨੀ ॥ ਰੌਨਕ ਘਣੀ ਬਜਾਰ
ਚੁਰਸਤੇ ਹੋਵਨ ਰਾਗ਼ਾ ਸੁਲਤਾਨੀ ਰੰਗ
ਮਕਾਨੀ ॥ ਸਦਾ ਵਰਤ ਚਟਸਾਲਾਂ ਮਕਤਬ
ਵੱਸਨ ਲੋਕ ਸੁਰਗਿਆਨੀ ਗੜ ਸੁਲਤਾਨੀ ॥
ਕਹਿ ਲਖਸ਼ਾਹ ਤਾਲ ਸੇ ਨੇੜੇ ਬਾਵਲੀਆਂ ਬਹੁ
ਪਾਨੀ ਖੂਹ ਅਸਮਾਨੀ ॥ ੪੬ ॥
ਆਲੀ ਸ਼ਾਨ ਛਬਾ ਅਤ ਪੂਰਨ ਦੂਰੋਂ ਦਿਸਨ
ਮੁਨਾਰੇ ਔਰ ਅਟਾਰੇ ॥ ਖਾਈਆਂ ਸ਼ਹਰਪਨਾਹ
ਦਮਦਮੇ ਸੱਮਨ ਬੁਰਜ ਉਸਾਰੇ ਗਿਰਦੇਸਾਰੇ ॥
ਅੰਦਰ ਮੰਦਰ ਬਨੇ ਅਜਾਇਬ ਮਹਲ ਰੰਗੀਲ
ਚੁਬਾਰੇ [illegible]ਮਾਰੇ ॥ ਸ਼ਮਾ ਚਰਾਗ ਨਾ ਰਖਦੇ
ਭੀਤਰ [illegible] ਸ਼ਾਹ ਲਖ ਚਮਕਾਰੇ ਨਾਗ ਉਜਿ-
ਆਰੇ ॥ ੪੭ ॥ ਸੇਸ਼ਨਾਗ ਥੀਂ ਮਨੀ ਬਾਦਸ਼ਾਹੀ-
ਆਂ ਸਭ ਛੀਨ ਮੰਗਾਈਆਂ ਘਰੀਂ ਚੜ੍ਹਾਈਆਂ ॥
ਯਾਂ ਅਸਮਾਨੋ ਤੋੜ ਸਤਾਰੇ ਸਾਰੇ ਲਿਆਂ

ਛਨਾਈਆਂ ਅਤ ਉਮਦਾਈਆਂ ॥ ਰਾਜ ਪਾਸ ਬਿਸਕਰਮਾਂ ਜੈਸੇ ਦਸਦੇ ਕਰ ਚਤਰਾਈਆਂ ਰੋਜ ਸਵਾਈਆਂ ॥ ਬਾਹਰ ਜੜੇ ਜਵਾਹਰ ਲਖ ਲਖ ਮੰਦਰਾਂ ਬੀਚ ਜਮਾਈਆਂ ਏਹ ਰੁਸ਼ਨਾਈਆਂ ॥ ੪੮ ॥
ਆਇਕੁਫੇਰਜੋਂ ਕਰਦੇ ਸਿਫ਼ਤਾਂ ਜੋ ਦੇਖਨ ਇਕ ਵਾਰਾਂ ਨਰ ਔ ਨਾਰਾਂ ॥ ਲਾਜਵਰਦ ਅਸਮਾਨੀ ਜਮਨੀ ਸੰਗਅਕੀਕ ਹਜਾਰਾਂ ਛਬਾਂ ਅਪਾਰਾਂ॥ਛੇ ਰੋਜ਼ੀ ਸੰਗਯਸ਼ਮ ਜ਼ਮੁਰਦ ਔਰ ਬਿਲੌਰ ਬਹਾਰਾਂ ਅਤ ਸਚ ਦਾਰਾਂ ॥ ਕਹ ਲਖਸ਼ਾਹ ਤਾਂਬੜੇ ਗੋੜੇ ਜੜੇ ਸੰਖ ਕਨਕਾਰਾਂ ਬੀਚ ਦੀਵਾਰਾਂ ॥ ੪੯ ॥
ਬੰਗਲੇ ਬੇਸ ਸੁਹਾਵਨ ਗਿਰਦੇ ਅੰਦਰ ਖ਼ੂਬ ਉਸਰੀਆਂ ਬਾਰਾਂ ਦਰੀਆਂ ॥ ਹੀਰੇ ਮਾਣਕ ਮੋਤੀ ਸਬਜੇ ਲਾਲਚੂਨੀਆਂ ਖਰੀਆਂ ਅਤਰੰਗ ਭਰੀਆਂ ॥ ਗੁਲ ਮੈਦਕ ਪੁਖਰਾਜ ਸੀਨੀਦੇ ਨੀਲ ਮਣਕ ਕੰਕਰੀਆਂ ਕੁੰਦਨ ਜਰੀਆਂ ॥ ਮਰਤ ਬਾਨ ਗੁਲਦਸਤੇ ਝਾੜਾਂ ਹਰਤਸਵੀਰਾਂ ਖਰੀਆਂ ਜਹਿ ਲਖ ਧਰੀਆਂ ॥ ੫੦ ॥ ਉਮਦਾ ਸਿਲਾਂ ਫੁਛੇਰ ਜੜੇ ਸੰਗਮਰਮਰੀਆਂ ਬਰਸਾਰੇ ਸਾਨ

ਉਲਾਰੇ ॥ ਸੰਗ ਮੋਸ਼ ਸੰਗ ਸਬਜ਼ ਸੁਰਖ਼ ਰੰਗ ਲਾਗੀ ਕਿਸਮਾਂ ਭਾਰੇ ਬੇਸ਼ੁਮਾਰੇ ॥ ਇਨਕੇ ਮੰਨੀ ਫੁਬੱਰੇ ਹਜਾਰਾਂ ਨਹਿਰਾਂ ਬਣੇ ਕਿਆ- ਰੇ ਸਜਿਓਂ ਵਾਰੇ ॥ ਚਾਹ ਹੌਜ਼ ਲਖ ਬਾਰ ਘਨੇ ਵਿਚ ਲਹਿੰਦੇ ਲੋਕ ਨਿਜਾਰੇ ਫਿਰਦੇ ਭਵਾਰੇ ॥ ੫੧ ॥

ਬਾਗ ਬਹਿਸ਼ਤ ਭੰਬੋਰ ਸ਼ਹਰਦੇ ਏਹ ਜਵਾਹਰ ਝੜੀਆਂ ਲਖ ਗੁੰਦ ਧਰੀਆਂ ॥ ਕਿਸ ਮਿਸ ਰਾਗ ਅੰਗੂਰ ਸਾਵਗੀ ਲਟਕਨ ਵੇਲਾ ਹਰੀਆਂ ਮੇਵੇ ਭਰੀਆਂ ॥ ਨੇਉਜ਼ਾ ਔਰ ਮਨੱਕਾ ਆਹਾ ਖੂਬ ਕਿਸਮ ਸੰਗ ਤਰੀਆਂ ਕੂਲਾਂ ਤਰੀਆਂ ॥ ਸੇਬ ਆਰਿੰਡ ਤਰਬੂਜੇ ਆਲੂ ਸੇਲ ਅਲੂਚੇ ਸਰੀਆਂ ਖੋਪੇ ਗਰੀਆਂ ॥ ੫੨ ॥

ਨੰਬੂ ਕਿੰਬ ਤੁਰੰਜ ਗਲ ਗਲਾਂ ਲਾਇਆ ਰੰਗ ਅਨਾਰੀ ਬੂਟੇ ਸਾਰੀ ॥ ਖੱਟੇ ਮਿੱਠੇ ਔਰ ਚਕੋਦਰ ਸੰਦਾਫ਼ਲ ਕਚਨਾਰੀ ਸਜੇ ਕਿਆਰੀ ॥ ਨਾਸ ਪਾਤੀਆਂ ਕੇਲੇ ਖਿਰਨੀ ਮਹੁ ਅੰਜੀਰ ਅਪਾਰੀ ਮਜੇ ਛੁਹਾਰੀ ॥ ਜਾਮਨ ਅੰਬ ਸ਼ਹਤੂਤ ਬੀਦਾਨਾ ਮਾਜੂ ਸਰੂ ਚਨਾਰੀ ਬੇਸ਼ੁਮਾਰੀ॥ ੫੩॥

ਨਸ਼ ਪਾ ਸੀਤਾਫਲ ਅਮਰੂਤ ਖੁਮਾਨੀ ਗੁਲ ਔਰ ਅੰਬਲੀਆਂ ਸੀ ਵਿਰਮਲੀਆਂ॥ ਗੋਂਦੀ ਔਰ ਲਸੂੜੇ ਫਾਲਸੇ ਮਜਨੂੰ ਸਾਖਾਂ ਢਲੀਆਂ ਬਟਲ ਬਟਲੀਆਂ ॥ ਸੁਖਚੈਨਾ ਅਖਰੋਟ ਆਂਵਲੇ ਕਿਸਮਾਂ ਲੈ ਲੈ ਭਲੀਆਂ ਪਾਲੀ ਰਲੀਆਂ॥ ਨਿੰਮ ਸੁਹਾਵਨ ਤੁਨੀਏ ਸ਼ਾਹ ਲਖ ਪਿਪਲ ਪਲਾਕ ਸੁਫਲੀਆਂ ਸੋਹਨ ਖਲੀਆਂ ॥ ੫੪ ॥

ਬਿੱਲ ਅਰ ਬੇਦ ਬਕਾਇਨ ਬਰਨੇ ਬੋਹੜ ਬੀਜੇ ਸਾਰਾਂ ਤਹਾਂ ਅਪਾਰਾਂ॥ ਬਿੰਜੀਆ ਬੇਲ ਬਹੇੜੇ ਨੇੜੇ ਬਾਂਸ ਹਜਾਰਾਂ ਬਾਹਰ ਵਾਰਾਂ ॥ ਬਟਲ ਬਟੇਕ ਬਾਦਾਮ ਬੇਰ ਬੋਹ ਬੀਆਂ ਬੇਸ਼ੁਮਾਰਾਂ ਲਜ਼ਤ ਦਾਰਾਂ ॥ ਕੌਨ ਗਿਨੇ ਲਖ ਸ਼ਾਹ ਬ੍ਰਿਛ ਲੱਖ ਲਾਇਕ ਛਬ ਸਰਕਾਰਾਂ ਫੁਲ ਗੁਲਜ਼ਾਰਾਂ ॥ ੫੫ ॥

ਗੁਲ ਗੁਲਾਬ ਗੁਲ ਸਦਾ ਗੁਲਾਬੇ ਕੂਜਾ ਘਣਾ ਫੁਫੇਰੇ ਸਜਾਂ ਉਲੇਰੇ ॥ ਮੁੰਗਰਾ ਔਰ ਰਵੇਲ ਮਰਤਬਾਨ ਮੋਤੀ ਕਿਸਮ ਚੰਗੇਰੇ ਫ਼ਿਨਣ ਫ਼ਰੇਰੇ॥ ਮੌਲ ਸਿਰੀ ਤੇ ਤੂਤ ਮਾਲਤੀ ਬੇਦ

ਮੁਸ਼ਕ ਗੁਲ ਹੇਰੈ ਢੇਰ ਘਨੇਰੇ ॥ ਚੰਬਾ ਮਰੂਆ ਬੇਸ਼ ਕੇਵੜਾ ਗੁਲ ਨਰਗਸ਼ ਮੁਖ ਟੇਰੇ ਔਰ ਉਚੇਰੇ ॥ ੫੬ ॥

ਕਲਗਾ ਚੈਨਿਕ ਚਨਨ ਦਾਊਦੀ ਗੁਲ ਬੂਨੇ ਛਬ ਛਾਏ ਕਨਕ ਸੁਹਾਏ ॥ ਗੁਲ ਛਿਬੂ ਗੁਲ ਅਸ਼ਰਫ਼ ਚਾਂਦਨ ਗੁਲ ਤੁਖਮਾ ਉਮਦਾ-ਏ ਰੇਹਾਂ ਗਨਾਏ ॥ ਗੁਲ ਨਸਤ੍ਰ ਅਰ ਗੁਲਾ ਜਾਫ਼ਰੀ ਗੁਲ ਮੈਂਦੇ ਮਨ ਭਾਏ ਗੁਲ ਨਰਮਾਏ ॥ ਗੁਲ ਦੋਪਹਿਰ ਗੁਲ ਨਾ ਫ਼ਰਮਾਨੀ ਗੁਲ ਸੋਸਨ ਖੁਰਮਾਏ ਗੁਲ ਉਮਰਾਏ ॥ ੫੭ ॥

ਹਾਥੀ ਕਾਨ ਕਨਾਤ ਸ਼ਾਨ ਗੁਲ ਸੂਰਜ ਮੁਖੀ ਕਿਨਾਰੇ ਕਈ ਕਿਆਰੇ ॥ ਸਾਹ ਪਸੰਦ ਗੁਲ ਮੇਖ ਬਾਬੂਨਾ ਨਾਗਰ ਵੇਲ ਉਲਾਰੇ ਪਾਉ ਪਸਾਰੇ ॥ ਕਰਨ ਫਲੀ ਗੁਲ ਬਹਰ ਹਕੀਕਤ ਗੁਲ ਦੰਦੂਸ਼ ਹਜਾਰੇ ਹਾਰ ਸਿੰਗਾਰੇ ॥ ਕਹਿ ਲਖ ਸ਼ਾਹ ਗੁਲ ਘਨੇ ਸੁਨਹਿਰੀ ਲਹਿਰੀ ਦੇਂਦੇ ਸਾਰੇ ਖ਼ਾਤਰ ਧਾਰੇ ॥ ੫੮ ॥ ਗੁਲ ਖੈਰਾ ਸਦ ਬਰਗ ਪੂਦਨਾ ਗੁਲ ਲਾਲਾ ਰੰਗ ਲਾਏ ਸਮਨ ਸੁਹਾਏ ॥ ਗੁਲ ਫਰੰਗ ਗੁਲ ਬਾਸੀ

ਭੀਰਾ ਇਸ਼ਕਪੇਚ ਵਲ ਪਾਏ ਭਵਰ ਲੁਭਾਏ
॥ ਰਸ਼ਨ ਜੋਤ ਗੁਲ ਝਮ ਝਮ ਤੁੱਰਾ ਗੁਲ
ਬਸੰਤ ਮਨ ਭਾਏ ਸ਼ੌਕ ਜਗਾਏ ॥ ਕੇਸਰ ਕੌਲ
ਕਨੇਰ ਟੈਹਕਦੀ ਲਾਜਵੰਤ ਕੁਮਲਾਏ ਹਾਥ,
ਬੂਹਾਏ ॥ ੫੯ ॥
ਹਮਾ ਕਿਸਮ ਬੂਟੇ ਅਰ ਵੇਲਾਂ ਲਟਕਨ ਫੁਲ
ਫੁਲਵਾਰੇ ਭਵਰ ਗੁੰਜਾਰੇ ॥ ਹਰ ਹਰ ਡਾਲੀ,
ਫਿਰਨ ਬੁਲਬੁਲਾਂ ਕੋਇਲਾਂ ਕਰਨ ਪੁਕਾਰੇ
ਮੋਰ ਸ਼ਿੰਗਾਰੇ ॥ ਬੇਸ਼ ਬੈਠਕਾਂ ਬਾਰਾਂ ਦਰੀਆਂ
ਗਿਰਦ ਅਰਾਕ ਸਵਾਰੇ ਮੁਸ਼ਕ ਉਲਾਰੇ ॥
ਸ਼ਾਹ ਹੌਜ਼ ਲਖ ਸ਼ਾਹ ਘਨੇ ਵਿਚ ਲੈਂਦੇ ਲੋਕ
ਨਿਜਾਰੇ ਛੁਟਨ ਭੁਹਾਰੇ ॥ ੬੦ ॥
ਜੋ ਸੈਰਾਨੀ ਜਾਇ ਸੈਰ ਉਸਜਾਨ ਨਾ ਵੇਲਾ
ਰੰਗੀਲੇ ਛੈਲ ਛਬੀਲੇ ॥ ਵਾਰੋ ਵਾਰੀ ਕਰਨ
ਜ਼ਿਆਰਤ ਮੋਹਨ ਦਿਲ ਇਸ ਹੀਲੇ ਪਾਇ
ਵਸੀਲੇ॥ ਜਲਦੀਕਦੀ ਨਾਤੁਰਨ ਮੁਸਾਫ਼ਿਰ ਬੈਠ
ਰਹੇਹੋਢੀਲੇ ਛੋੜ ਕਬੀਲੇ ॥ ਕਹਿ ਲਖਸ਼ਾਹ ਜੋ
ਆਹਿ ਮੰਤ੍ਰੀ ਕਰਨ ਨਾਗ ਵਸਕੀਲੇ ਲੋਕ ਰਸੀਲੇ
॥੬੧॥ ਪਾਤਸ਼ਾਹ ਨੂੰ ਚਾਹ ਅੰਸਦੀ ਆਵੇ ਪਾਸ

ਫ਼ਕੀਰਾਂ ਸਾਥ ਵਜ਼ੀਰਾਂ। ਦੇਂਦਾ ਨਜ਼ਰਖਿਲਾਵੇ
ਨੇਮਤ ਦੂਧ ਮਲਾਈਆਂ ਖੀਰਾਂ ਮਨਦਾ ਪੀਰਾਂ॥
ਹਾਤਮ ਜੈਸੀ ਕਰੇ ਸਖ਼ਾਵਤ ਬਖ਼ਸ਼ੇ ਗਾਓਂ ਜਾ-
ਗੀਰਾਂ ਦੇ ਫ਼ਕੀਰਾਂ॥ਦੇਖ ਸ਼ਾਹਿਲਖਲੇਖਨ ਮਿਟ
ਦਾ ਕਰੀਏਸੈਤਦਬੀਰਾਂਵਸਤਕਦੀਰਾਂ ॥ ੬੨ ॥
ਆਹਾ ਸਮਾਂ ਸਵਾਤੇ ਦਾ ਜਦ ਬੂੰਦ ਸਦਫ਼ ਵਿਚ
ਆਈ ਕਲਾ ਉਪਾਈ ॥ ਚਾਹੇ ਰੂਹ ਮਾਊਂਦਾ
ਨਿਸ ਦਿਨ ਮੇਵੇ ਅਰਮਿਠਿਆਈ ਦੂਧਮਲਾਈ॥
ਬਨੇ ਗੁਗੋਹਰ ਲਾਲ ਇਸਥੀ ਕਣੀ ਰਤਨਦੀ
ਕਾਈਮਨਉਮਦਾਈ॥ ਕਹਿਲਖਸ਼ਾਹਓਸਨਵੇਂ
ਮਹੀਨੇ ਲੜਕੀ ਨਾਦਰ ਜਾਈ ਜੋਤ ਸਵਾਈ ॥
੬੩ ॥ ਮਾਣਕ ਹੀ ਲਾਲ ਜਵਾਹਰ ਨਾਹੀ
ਓਸ ਛੱਬਸਾਨੀ ਦੇਹ ਨੂਰਾਨੀ॥ ਪੈਸਨ ਜਗਤ
ਹੁਸਨਦੀਆਂਧਾਂਕਾਂ ਚੜਸੀ ਜਦੋਂ ਜਵਾਨੀਡੂਰਗ
ਕਹਾਣੀ ॥ ਸੱਸੀਨਾਮ ਧਰਿਯੋਸਸੂਰਤਸੁੰਦਰ
ਦੇਖਪੇਸ਼ਾਨੀਹੂਰਲਜਾਨੀ॥ਕਹਿਲਖਸ਼ਾਹ ਨਕ-
ਸ਼ ਸਭ ਬਾਂਕੇ ਹੋਇ ਨਾਂ ਸਿਫਤ ਜ਼ਿਬਾਨੀ ਨਾਲ
ਅਸਮਾਨੀ ॥ ੬੪ ॥ ਅਹਿਲ ਨਜੂਮ ਰਮਾਲ
ਜੋਤਸ਼ੀ ਸਭ ਸਰਕਾਰ ਬੁਲਾਏ ਪਾਸ ਬਿਠਾਏ ॥

ਰਖੀਆਂ ਮੋਹਰਾਂ ਨਜ਼ਰ ਉਨ ਹਾਂ ਦੇ ਪੁਸਤਕ ਤੁਰਤ
ਫੁਲਾਏ ਕੁੱਰੇ ਸੁਟਾਏ ॥ ਮੈਂ ਘਰ ਹੋਈ ਤਵੱਲੁਦ
ਲੜਕੀ ਕੈਸੇ ਲੇਖ ਲਿਖਾਏ ਦੇਹੋ ਬਤਾਏ ॥ ਕਹਿ
ਲਖਸ਼ਾਹ ਆਗਾਹ ਹੋਏ ਜਬ ਸਮਝ ਜ਼ਾਇਕੇ ਪਾਏ
ਲਗਨ ਲਗਾਏ ॥ ੬੫ ॥ ਕਰਕ ਲਗਨ
ਵਿਚ ਜੱਮੀ ਸੱਸੀ ਕੇਤ ਤਹਾਂ ਆਮੀ ਵੇ ਜਿਉ ਬਜ
ਖੀਵੇ ॥ ਕੁਲੁਧ ਚੌਥੇ ਰਾਹ ਪੰਜਵੇਂ ਅਠਵੇਂ ਮੰਗਲ
ਈਵੇ ਰਾਕਸ ਜੀਵੇ ॥ ਸੁੱਕਰ ਸ਼ਨੀ ਆ ਪਿਆ
ਬਾਰਵੇਂ ਗੁਰ ਕਾ ਵਾਸਾ ਛੀਵੇਂ ਸੁਖਨਾ ਦੀਵੇ ॥
ਦੇਖ ਲੇਖ ਲਖਸ਼ਾਹ ਰਹੇ ਚੁਪ ਕਰਸੀ ਏ ਚਕੀ-
ਏ ਅਰ ਮਸਤੀਵੇ ॥ ੬੬ ॥ ਫਰਦ ਮੀਜ਼ਾਨੋ
ਡੋਰ ਆਤਸ਼ੀ ਜਾ ਵਿਚ ਬਾਤ ਸਮਾਣੀ ਏ ਗਏ ਠਾ
ਈ ॥ ਬਾਦੀ ਨੁਕਤੇ ਆਨ ਨਾਰ ਘਰ ਦਿਤੀ ਹੈ
ਦਿਖਲਾਈ ਕਲਾ ਜਗਾਈ ॥ ਵਤਦ ਓਤਾਦ ਜੁ
ਮਾਯਲ ਜਾਇਲ ਸਾਕਤ ਸੋਧ ਲੜਾਈ ਨਜ਼ਰ
ਦੁੜਾਈ ॥ ਤਾਲਬ ਅਰ ਮਤਲੂਬ ਘਰਾਂ ਦੇ ਆਪਸ
ਵਿਚ ਦੁਖਦਾਈ ਖਬਰ ਨਕਾਈ ॥ ੬੭ ॥ ਪੇਹਿ-
ਲੇ ਸਾਬਿਤ ਪਏ ਇਜਤਮਾਅ ਸ੍ਰਿਦਰ ਚਾਤਰ
ਨਾਰੀ ਚਾਹੇ ਯਾਰੀ ॥ ਦੂਜੀ ਨਕੀ ਮੁਨਫਸਲ ਬਹੋ

ਖੋਟੀ ਇਕ ਦਿਨ ਕਰਗੁ ਜ਼ਵਾਰੀ ਘ੍ਰਾ ਗਈ ਆਰੀ ॥ ਪਏ ਉਤੇ ਬਲ ਦਾਖਿਲ ਤੀਜੇ ਤੁਝਸੇ ਲਾਜ ਕੁਵਾਰੀ ਏਹ ਵਿਚਾਰੀ॥ ਚੌਥੀਹੈ ਅਨਕੰਸ ਦੁਸ-ਮਨੀ ਘਰ ਵਿਚ ਉਠਸੀ ਭਾਰੀ ਨਹਿਸਨਕਾਰੀ ॥ ੬੮ ॥ ਘਰ ਉ[illegible]ਦ ਦੇ ਪੰਜਵੇ ਹੁਨਰਾ ਨ-ਹਿਸ ਸ਼ਕਲ ਹੈਵਾਨੀ ਗੈਰ ਮੀਜ਼ਾਨੀ॥ ਛੇਵੇ ਕਬ ਜੁਲਖਾਰਜ ਮੰਦੀ ਧਾਤੂ ਅੰਦਰ ਕਾਨੀ ਜਾਇਵੇ ਰਾਨੀ ॥ ਪਈ ਉਤਫੁਲ ਖਾਰਜ ਸਤਵੇਂ ਸਖ਼ਤ ਫਰਾਕ ਨਿਸ਼ਾਨੀ ਇਉਂ ਦਿਲ ਜਾਨੀ ॥ ਉਤਬੁਲ ਦਾਖਿਲ ਅਠਵੇ ਖਾਨੇ ਕਬਸੀ ਕੈਹਰ ਤੁਫਾਨੀ ਵਕਤ ਜਵਾਨੀ ॥ ੬੯ ॥ ਨਾਵੇ ਫਰਾ ਮਿਨੁਲ ਕਲਬ ਬੈਠੇ ਅਪਣਾ ਜੋਰ ਲਗਾਵੇ ਹੁਕਮ ਚ-ਲਾਵੇ॥ ਇਜਤ ਮਾਅ ਘਰ ਦਸਵੇ ਸਾਬਿਤ ਚਤਰਾ ਈ ਸਿਖਲਾਵੇ ਇਸ਼ਕ ਜਗਾਵੇ ॥ ਪਏ ਬਾਰਵੇ ਉਤ ਬੁਲਖਾਰਜ ਸਜਨ ਮੁਖਲ ਗਾਵੇ ਖੁਲਕ ਵੰਞਾਵੇ ॥ ਕਹਿਲਖਸ਼ਾਹ ਬਾਰਵੇ ਉਕਲਾ ਹਾਮ ਅੰਦੇਸਾ ਧਾਵੇ ਰਮਲ ਬਤਾਵੇ ॥ ੭੦ ॥ ਸਫ ਰਦੂਰ ਦਿਲ ਦਾਰ ਕਰੇਸੀ ਨਿਕੀ ਤੇਰਵੀਂ ਖਾਨੈ ਤੌਰ ਦੀਵਾਨੇ॥ ਸ਼ਕਲ ਚੌਧਰੀ ਉਤ ਫੁਲ ਦਾਖਲ ਸਿਖੇ ਉਜਰ

ਬਹਾਨੇ ਜੋ ਦਿਲ ਮਾਨੇ ॥ ਘਰ ਮੀਜ਼ਾਨਦੇ ਨੁ
ਸਰਤ ਖਾਰਜ ਮਿਲਸੀ ਸਾਬਬੇਗਾਨੇ ਕਰਗੁ ਯ-
ਰਾਨੇ ॥ ਰਾਹ ਸ਼ਕਲ ਲਖ ਸ਼ਾਹ ਸੋਲਵੀਂ ਵੇਖ
ਜਾਈਚੇ ਦਾਨੇ ਰਹੇ ਹੈਰਾਨੇ ॥ ੭੧ ॥
ਕਿਉ ਹੋ ਤੁਮ ਹੈਰਾਨ ਰਮਲੀਓ ਬਾਦਸ਼ਾਹ
ਫੁਰਮਾਇਆ ਕਿਆ ਗਮ ਧਾਇਆ ॥ ਜ਼ਾਹਿਰ
ਕਰੋ ਹਕੀਕਤ ਮੈਥੀਂ ਜੋ ਕੁਛ ਇਲਮ ਬਤਾਇ-
ਆ ਨਜਰੀ ਆਇਆ ॥ ਮਚ ਸ਼ਤਾਬੀਆਖ ਨਾ
ਸਕਦੇ ਚਾਹੇਂ ਜੀ ਬਖਸ਼ਾਯਾ ਵਖਤ ਲੰਘਾਇਆ॥
ਕਰੇ ਜੋ ਮੁਆਫ ਮਲਕ ਗੁਸਤਾਖੀ ਉਨਹਾਂ
ਖੌਫ ਚੁਕਾਯਾ ਰਾਸ ਸੁਨਾਇਆ ॥ ੭੨ ॥
ਕੁੱਦਸੀ ਇਸ਼ਕ ਕਮਾਲ ਜਦੋਂ ਏਹ ਹੋਗ ਸੇਜ਼
ਦਾ ਬਰਸੀ ਜਰਾ ਨਾ ਡਰਸੀ ॥ ਸੁੰਦਰ ਸ਼ਕਲ
ਹੋਤ ਇਕ ਮਿਲਸੀ ਉਸਨੂੰ ਸਿਰ ਪਰ ਧਰਸੀ
ਮੁਜਰਾ ਕਰਸੀ ॥ ਅਚਨ ਚੇਤ ਪੈ ਜਾਗ ਵਿ
ਛੋੜਾ ਫੜੋਗ ਬ੍ਰਿਹੋ ਸਰਸੀ ਦਰਦ ਨਾ ਜਰਸੀ॥
ਛੇਖ ਸ਼ਾਹ ਲਖ ਲਿਖੇ ਸਸੀ ਦੇ ਜਾਇ ਥਲਾਂ
ਵਿਚ ਮਰਸੀ ਕਾਰਾ ਕਰਸੀ ॥ ੭੩ ॥ ਸੁਨ
ਏਹ ਸੁਖਨ ਸਮੇਤ ਬੇਗਮਾਂ ਨੀਯਤ ਸ਼ਾਹ

ਬਦਲਾਈ ਵਿਹੁ ਤਨ ਧਾਈ॥ ਏਹ ਲਬ
ਕੀ ਘਰ ਰਖਨੀ ਨਾਹੀਂ ਕਰੀਏ ਖਰਚ
ਉਠਾਈ ਇਉਂ ਦਿਲ ਆਈ॥ ਵੇਖੇ ਬਾਪ
ਲਹੂ ਭਰ ਅਖੀਆਂ ਖੂੰਨੀ ਸਕਲ ਬਨਾਈ
ਜਿਵੇਂ ਕਸਾਈ॥ਕਹ ਲਖ ਸ਼ਾਹ ਲਿਖੀ ਜੋ ਖਾਲਿ
ਕ ਮਿਟਦੀ ਨਹੀਂ ਮਿਟਾਈ ਜੀਵਨ ਪਾਈ॥
॥ ੭੪ ॥ ਇਕ ਵਜੀਰ ਕਰੀ ਅਰਜ ਜੋੜ
ਕਰ ਜਿਉਂ ਸਾਹਿਬ ਨੂੰ ਭਾਵਗ ਤਿਵੇਂ ਕਮਾਵਗ
॥ ਏਹ ਆਜਿਜ਼ ਹੈ ਬਾਲ ਬਦੇਸੀ ਖੂਨ ਨਮੋਸੀ
ਆਵਗ ਪਾਪ ਨਜਾਵਗ॥ ਦਾਮਨਗੀਰ ਹਸ਼ਰ
ਨੂੰ ਹੋਸੀ ਗਲ ਵਿਚ ਪਲੂ ਪਾਵਗ ਨਰਕ ਲੈਜਾ-
ਵਗ॥ ਪਾਇ ਸੰਦੂਕ ਖਿਜਰ ਨੂੰ ਸੌਪੋ ਯਾ ਓਹ
ਵਹੀ ਰੁੜ੍ਹਾਵਗ ਯਾ ਰਖਵਾਵਗ॥ ੭੫ ॥
ਆਹੇਘਣੇ ਸੰਦੂਕ ਚੰਦਨਦੇ ਸੂਕਾਰੇ ਰਖਵਾਏ
ਰੰਗ ਰੰਗਾਏ॥ ਊਪਰ ਵਰਕ ਤਮਾਮ ਸੁਨਹਿ
ਰੀ ਹੀਰੇ ਲਾਲ ਜੜਾਏ ਬੂਟੇਪਾਏ॥ ਅਫਲਾਤੂਨ
ਅਰਸਤੂ ਜੇਹਾਨਾਲਪ੍ਰੀਤਬਨਾਏਨਜਰਭਜਾਏ॥
ਕਹਿ ਲਖਸ਼ਾਹ ਕਈਲਖ ਮੇਹਨਤ ਕੀਮਤਕੌਣ
ਗਨਾਏਹੋਸ਼ਦੂਰਾਏ॥ ੭੬ ॥

ਹੀਰੇਮੋਤੀਮਾਨਕ ਸਬ ਜੇ ਜਰਗਰ ਥੀ ਮੰਗਵਾਈ
ਪਾਸ ਰਖਾਈ ॥ ਹਿੱਸੇ ਕੀਤੇ ਨਿਸਫੋ ਨਿਸਫੀ
ਕੀਤੀ ਬਾਪ ਦਾਨਾਈ ਇਉਂ ਦਿਲ ਆਈ ॥
ਇਕ ਸੱਸੀ ਦਾ ਇਕ ਜੋ ਪਾਲੇ ਇਕ ਵਿਵਾਹ
ਕੁੜਮਾਈ ਇਕ ਪੜ੍ਹਾਈ ॥ ਕਹਿ ਲਖ ਸਾਹ
ਘੜੀ ਜਬ ਤਖਤੀ ਲਿਖ ਨਾਵੇ ਉਕਰਾਈ
ਕੰਠ ਬਨ੍ਹਾਈ ॥੭੭॥
ਮਾਲ ਨਾਲ ਵਿਚ ਪਾ ਸੰਦੂਕ ਦੇ ਬਾਹਰ ਕਿਵ-
ੜ ਜੜਾਇਆ ਕੁਫ਼ਲ ਲਗਾਇਆ ॥ ਬਾਪ
ਆਪਦੇ ਹੁਕਮ ਸੱਸੀ ਨੂੰ ਸ਼ੌਹ ਦਰਯਾਉ
ਰੁੜ੍ਹਾਇਆ ਪਾਪ ਕਮਾਇਆ ॥ ਲੇਖ ਹੂਰੇ ਨੂੰ
ਝੂਰਦੀ ਮਾਦਰ ਕਾਦਰ ਕਜ਼ੀਆ ਪਾਇਆ
ਗ਼ਮ ਦਿਖਲਾਇਆ ॥ ਜੋ ਲਖਸ਼ਾਹ ਲਿਖਜੇ
ਵਿਚ ਮਸਤਕ ਮਿਟਦਾ ਨਹੀਂ ਮਿਟਾਇਆ
ਸੂਲ ਸਵਾਇਆ ॥੭੮॥
ਮਾਉਂ ਬਾਪ ਨੂੰ ਦੋਸ ਨਾ ਕੋਈ ਹੋਈ ਜੋ ਕੁਛ
ਸ਼ਾਹੀ ਬਾਤ ਇਲਾਹੀ ॥ ਬਿਨਾਂ ਵਜੀਰ ਸ਼ਾਹ ਦੇ ਬ
ਮਾਲਕ ਕਰਦਾ ਬੇਪਰਵਾਹੀ ਆਖ ਸਲਾਹੀ ॥
ਸਾਇਤ ਜਬਰਜੋਰ ਕਰ ਲੈ ਜਾਵੇ ਫ਼ਿਰ ਫਸੇਂ-

ਦਾ ਫਾਹੀ ਤਜ ਝਲ ਕਾਹੀ ॥ ਦੁਖ ਨਸੀਬ
ਲਖ ਸ਼ਾਹ ਸੱਸੀ ਦੇ ਰੋਹਨ ਨਾ ਨੈ ਵਿਚ
ਤਾਂਹੀ ਲਿਖਿਆ ਤਾਂਹੀ ॥ ੭੯ ॥

ਗੌਸਾਂ ਕੁਤਬਾਂ ਉਪਰ ਵਰਤੀ ਮਿਟੇ ਨਾ ਹੋਵਨ
ਹਾਰੀ ਹੁਕਮ ਸਤਾਰੀ ॥ ਕੱਢ ਬਹਿਸ਼ਤੋਂ ਸੱਟਿਆ
ਬਾਹਰ ਆਦਮ ਹੱਵਾ ਨਜਾਰੀ ਰੋਂਦੀ ਜ਼ਾਰੀ ॥
ਇਬਰਾਹੀਮ ਚਿਖਾ ਨੂੰ ਢੋਇਆ ਆਤਸ਼ ਵਿਚ
ਗੁਲਜਾਰੀ ਓਸ ਨਿਹਾਰੀ ॥ ਡਿਠਾ ਨੂਹ
ਤੂਫ਼ਾਨ ਰਹਿਆ ਬਚ ਹੋਇਆ ਸ਼ੁਕਰ ਗੁਜਾਰੀ
ਕਿਸ਼ਤੀ ਤਾਰੀ ॥ ੮੦ ॥

ਯੂਸਫ਼ਨੂੰ ਚਾ ਕੀਤਾ ਬਰਦਾ ਸੀਸ ਜਿਕਰੀਏ
ਆਰੀ ਸਹੇ ਕਰਾਰੀ ॥ ਸੁਲੇਮਾਨ ਥੀਂ ਭਠ
ਝੁਲਕਾਯੋ ਬਖਸ਼ੇ ਫੇਰ ਇਕ ਵਾਰੀ ਤਖਤ
ਅਸਵਾਰੀ ॥ ਨਿਗਲ ਗਈ ਯੂਨਸ ਨੂੰ
ਮਛਲੀ ਸਾਬਰਦੀ ਦੇਹ ਸਾਰੀ ਕਰਮਾਂਝਾਰੀ ॥
ਸੂਲੀ ਪਰ ਮਨਸੂਰ ਚੜ੍ਹਾਇਓ ਸਖਤੀ ਓਸ
ਸਹਾਰੀ ਜਹਾਨ ਪਿਆਰੀ ॥ ੮੧ ॥

ਮੂਸੇ ਦਾ ਹੱਥ ਸ਼ਮਾ ਬਨਾਯੋ ਲੰਘਿਆ ਰੈਣ
ਅੰਧਾਰੀ ਦੁਖ ਸਹਿ ਭਾਰੀ ॥ ਮੇਹਤਰ

ਈਸਾ ਜਾਇਆ ਮਰੀਯਮ ਕੁਦਰਤ ਥੀਂ ਬਲ
ਹਾਰੀ ਪੂਤ ਕੰਵਾਰੀ ॥ ਛੀਨ ਲਏਫਰਜੰਦ ਨ-
ਬੀਦੇ ਦੀਨ ਤਖਤ ਸਰਦਾਰੀ ਹੱਕਹਿਤਕਾਰੀ।
ਕਹਿ ਲਖ ਸ਼ਾਹ ਡਿਠੇ ਦੁਖਵਲੀਆਂ ਸੱਸੀ ਕੌਨ
ਵਿਚਾਰੀ ਲੇਖ ਬਡਾਰੀ ॥ ੯੨ ॥ ਵੰਜੀ
ਹਾਥ ਨਾ ਆਵੇ ਨੈਂ ਓਹ ਨਿਕਸੇ ਚੀਰ ਪਹਾੜਾਂ
ਲੈਇ ਉਲਾਰਾਂ ॥ ਘੁੰਮਨ ਘੇਰ ਵਿਚ ਬੁੱਲਨ
ਓਧਰ ਮੱਛ ਕੱਛ ਸੰਸਾਰਾਂ ਤੰਦੂਏ ਤਾਰਾਂ ॥ ਲਖ
ਜਲੋਂੜੇ ਲੈਨ ਮਰੋੜੇ ਅਸਰਾਲੀ ਬਿਸੀਆਰਾਂ
ਮਾਰ ਹਜਾਰਾਂ ॥ ਨਿਗਲ ਸੰਦੂਕ ਨਾ ਸਕਦੀ
ਆਫ਼ਤ ਜੜੀ ਸਲਾਕ ਹਜਾਰਾਂ ਮਿਸਲਕਟਾਰਾਂ
॥ ੯੩ ॥ ਸਿੰਧ ਝਨਾਉ ਜੇਹਲਮ ਅਰ
ਰਾਵੀ ਸਤਲੁਜ ਬਸ ਉਥਾਹਾਂ ਜਲ ਅਸਗਾਹਾਂ
॥ ਔਰ ਅਗਿਣਤ ਰਲੇ ਆ ਨਾਲੇ ਡਾਲੇ ਜੋਰ
ਅਗਾਹਾਂ ਕਰਦੇ ਧਾਹਾਂ ॥ ਤਹਾਂ ਨਾ ਕੋਈ ਰੌ
ਡਰਨ ਦਾ ਹਾਰ ਖਲੋਵਨ ਬਾਹਾਂ ਧੜੋਂ ਪਿਛਾਹਾਂ
॥ ਕਹਿ ਲਖਸ਼ਾਹ ਤੁਰਨ ਕਿਵ ਬੇੜੇ ਪੇਸ਼ ਨ ਜਾ
ਵਨ ਵਾਹਾਂ ਖੌਫ ਮਲਾਹਾਂ ॥੯੪॥

ਸਾਵਨ ਮਾਹ ਸਮਾਂ ਇਕ ਰਾਤ ਵਿਸੇਨ

ਘਾਂਰ ਪਸਾਰੀ ਘਟਾ ਗੁਬਾਰੀ॥ ਚਮਕੇ ਪੁਰਾ ਬਿਜ
ਲੀ ਦਮਕੇ ਧਮਕੇ ਧਰਤੀ ਸਾਰੀ ਕੜਕਕ ਹਾਰੀ॥
ਦਾਦਰ ਮੋਰ ਪਪੀਹੇ ਕੋਲਾਂ ਕਰਨ ਸ਼ੋਰ ਬਿਸ
ਯਾਰੀ ਬੂੰਦਾਂ ਜਾਰੀ ॥ ਰਬ ਰਾਖਾ ਲਖਸ਼ਾਹ
ਸਸੀਦਾ ਵਿਚ ਸੰਦੂਕ ਵਿਚਾਰੀ ਲੈਂਦੀ ਤਾਰੀ
॥੯੫॥ ਅੱਤਾ ਨਾਮ ਕਾਰੀਗਰ ਧੋਬਾ ਨਿਤ ਨਦੀ
ਪਰ ਆਵੇ ਖੁੰਬ ਚੜ੍ਹਾਵੇ ॥ ਮਾਮੂ ਦੀ ਬੁਗ ਜਾਮ
ਦਾਨੀਆਂ ਨੈਨੂ ਖਾਸ ਜਗਾਵੇ ਦਾਗ ਵੈਂਜਾਵੇ॥ ਮਲ
ਮਲ ਲਠਾ ਚੁਤਾਰ ਚੂੜੀਆ ਕਮਰਖ ਕੀਮਤ
ਪਾਵੇ ਬੇਸ਼ ਬਨਾਵੇ ॥ ਕਹਿ ਲਖ ਸ਼ਾਹ ਚੰਦੇਲੀ
ਗਠੇ ਅਤਲਿਸ ਅਤ ਚਚਕਾਵੇ ਮਾਇਆ ਲਾਵੇ
॥੯੬॥ ਏਕ ਰੋਜ਼ ਓਹ ਬਡੀ ਸਬੇਰੇ ਲੈ
ਬਿਸਤਰ ਉਠ ਧਾਇਆ ਨੈਂ ਪਰ ਆਇਆ ॥
ਦੇਖ ਬੇਸ਼ ਸੰਦੂਕ ਸੁਨੈਹਰੀ ਹੀਰੇ ਲਾਲ ਜੜਾਇ
ਆ ਕਿਸੇ ਰੁੜ੍ਹਾਇਆ ॥ ਮਾਰ ਛਲਾਂਗ ਪਿਆ ਵਿ
ਚ ਜਲ ਦੇ ਰੰਗ ਪਦਾਰਥ ਪਾਇਆ ਕੱਢਲਿਆ
ਇਆ ॥ ਲਖ ਖੁਸੀਆਂ ਲਖ ਸ਼ਾਹ ਅਤੇ ਨੂੰ
ਰਬ ਸਬੱਬ ਲਗਾਇਆ ਭੇਜੇ ਮਾਇਆ ॥੯੭॥
ਖੋਲਿਆ ਲਿਆਇ ਸੰਦੂਕ ਉਸ ਘਰ ਕੀਤੀ

ਦਸਤ ਦਰਾਜ਼ੀ ਹੋਇ ਅਤ ਰਾਜ਼ੀ ॥ ਹੀਰੇ ਲਾਲ
ਜਵਾਹਰ ਬਾਲਿਕ ਖਾਲਿਕ ਭੇਜੀ ਬਾਜ਼ੀ ਉਸ
ਕੋਤਾਜ਼ੀ ॥ ਬੀਸੀ ਨਾਮ ਨੇਕ ਉਸ ਔਰਤ ਅੱਤਾ
ਮਰਦ ਨਿਮਾਜ਼ੀ ਸੂਰਤ ਗਾਜ਼ੀ ॥ ਲਈ ਓਸ
ਲਖ ਸ਼ਾਹ ਹਵੇਲੀ ਰਖ ਕਨੀਜ਼ ਕਨਾਜ਼ੀ
ਇੱਜ਼ਤ ਸਾਜ਼ੀ ॥ ੮੮ ॥ ਨਹੀਂ ਸੀ ਓਸ
ਉਲਾਦ ਅੱਗੇ ਘਰ ਕਰੇ ਖੁਸ਼ਕ ਬਨ ਸਾਵੇ
ਜੇ ਰਬ ਭਾਵੇ ॥ ਤਰਸਦਿਆਂ ਨੂੰ ਧੀਉ ਜੀਉ
ਇਕ ਦੌਲਤ ਨਜਰੀ ਆਵੇ ਖੁਲਕ ਵਧਾਵੇ ॥
ਖਿਦਮਤਗਾਰ ਚੁਫੇਰ ਸੱਸੀ ਦੇ ਦਾਈ ਸ਼ੀਰ
ਪਿਲਾਵੇ ਗੋਦ ਖਿਲਾਵੇ ॥ ਜੇਵਰ ਗਿਰਦ ਮ
ਤਾਅ ਸ਼ਾਹਲਖ ਗੈਰ ਨਾਂ ਢੁਕਨਾਂ ਪਾਵੇ ਮਤ
ਛਲਜਾਵੇ ॥ ੮੯ ॥ ਪਾਂਚ ਬਰਸ ਕੀ ਹੋਈ
ਜਿਸ ਦਿਨ ਮਕਤਬ ਪੜਨ ਬਠਾਈ ਸੁੱਧਬੁੱਧ
ਆਈ ॥ ਬਨ ਪੰਚਾਇਤਾਂ ਆਵਨ ਧੋਬੇ ਲੋੜਨ
ਓਹ ਕੁੜਮਾਈ ਬਾਤ ਬਨਾਈ ॥ ਪੜ੍ਹਿਆ
ਇਲਮ ਕੁਰਾਨ ਕਤੇਬਾਂ ਨਸਰ ਨਜਮ ਸਿਖ
ਲਾਈ ਹਰ ਚਤਰਾਈ ॥ ਮਾਪਿਆਂ ਏਹ ਮੁਰਾਦ
ਸ਼ਾਹ ਲਖ ਮਿਲੇ ਸਾਕ ਸੁਖਦਾਈ ਧਾ ਉਮਦਾਈ

॥ ੯੦ ॥ ਤਿੰਵਨ ਵਿਚ ਇਕ ਰੋਜ ਸੱਸੀ ਨੂੰ ਤਾਨਾਂ ਸਖੀਆਂ ਲਾਇਆ ਰੋਹ ਚੜ੍ਹਾਯਾ ॥ ਨਹੋ ਸੀ ਨਾ ਹੀ ਜਣਿਆ ਤੈਕੋ ਅੱਤਾ ਕਿਤੋਂ ਲਿਆਇਆ ਧੋਵਨ ਧਾਇਆ ॥ ਸੁਨ ਏਹ ਸੁਖਨਤਮਕ ਸ਼ਾਹਜ਼ਾਦੀ ਮਾਂਕੋ ਆਨ ਡਰਾਇਆ ਖੰਜਰ ਚਾਇਆ ॥ ਜੇ ਹੁਨ ਕਰੇਂ ਲੁਕਾਓ ਮਾਰਸਾਂ ਉਸਨੇ ਜੀਉ ਬਚਾਇਆ ਸਚ ਸੁਨਾਇਆਂ ॥ ੯੧ ॥

ਅਪਨੇ ਦਿਲ ਵਿਚ ਡਰਦੀ ਕਰਦੀ ਸੋਚਾਂ ਨਾਰਪੁਰਾਨੀਮਹਾਂ ਸਿਆਨੀ ॥ ਕੇਹਪੜ੍ਹਾਇਆ ਇਲਮ ਸਸੀ ਨੂੰ ਚੁਭਗ ਜਿਗਰ ਵਿਚ ਕਾਨੀ ਇਸ਼ਕ ਰੰਜਾਨੀ ॥ ਜੇ ਇਸਦੇ ਉਸਤਾਦ ਪਾਸ ਮੈਂ ਜ਼ਾਹਿਰ ਕਰਾਂ ਕਹਾਨੀ ਸੰਗ ਮੁਲਾਨੀ ॥ ਕਹਿ ਲਖਸ਼ਾਹ ਨਾ ਜਰਸੀ ਕਰਸੀ ਬਾਹਰ ਬਾਤ ਮਤਾਨੀ ਕਿਤੇ ਟਕਾਨੀ ॥ ੯੨ ॥

ਆਦਮ ਜਾਮ ਬਾਦਸ਼ਾਹ ਅਦਲੀ ਤੂੰ ਦੁਖਤਰ ਉਸਜਾਈ ਫਰਕ ਨਾ ਰਾਈ ॥ ਐਪੀ ਰੇਖ ਲਿਖੀ ਬਿਧ ਮਸਤਕ ਦੇਖ ਬਾਪ ਦੁਖ ਦਾਈ ਨਦੀ ਰੁੜ੍ਹਾਈ ॥ ਏਹ ਦੌਲਤ ਹੈ ਤੂੰ

ਦੀ ਤੈਂ ਦੇ ਸਦਕੇ ਲੈਂਦੀ ਰਾਈ ਘੋਲਘੁਮਾਈ॥
ਮਾਹਮੁਖੀ ਭਰ ਆਹ ਸ਼ਾਹ ਲਖ ਬੋਲੀ ਤਾਹਿ
ਲਗਾਈ ਵਾਹ ਨ ਕਾਈ ॥੯੩॥

ਕਿਸਮਤ ਵਿਚ ਕੰਮਬਖਤੀ ਸਖਤੀ ਤਖਤੀ
ਲਖਤੀ ਰੋਈ ਆਜਜ਼ ਹੋਈ॥ ਬਾਪ ਸ੍ਰਾਪ
ਆਪ ਸਿਰ ਝਲਿਯਾ ਮੈਂ ਵਿਚ ਪਾਪ ਨਾ ਕੋਈ
ਨਹੀਂ ਵਿਚ ਢੋਈ॥ ਜੇ ਹੋਨੀ ਨਾ ਚੁਕਦੀ
ਝੁਕਦੀ ਤਕਦੀ ਸਾਕ ਨਾਂ ਕੋਈ ਕੰਮਬਖ਼ਤੋਈ॥
ਹੁਨ ਲਖਸ਼ਾਹ ਵਿਵਾਹ ਨਾਂ ਕਰਸੀ ਪਰਸਾਂ
ਸ਼ਾਹ ਧਾ ਦੋਈ ਧਾ ਬਲ ਮੋਈ ॥ ੯੪ ॥

ਧੋਬਨ ਮਾਂ ਗਮਖਾਰ ਸੱਸੀ ਨੂੰ ਗੋਸ਼ੇ ਬੈਹ ਸਮ-
ਝਾਵੇ ਘਣਾ ਡਰਾਵੇ ॥ ਏਹ ਬਾਰਤ ਜੇ ਸੁਨੇ
ਬਾਦਸ਼ਾਹ ਸ਼ੈਹਰੋਂ ਬਦਰ ਕਰਾਵੇ ਡੇਰ ਨਾ ਲਾਵੇ॥
ਸਚ ਝੂਠ ਨਿਤਰੇ ਕਚੈਹਰੀ ਜੋ ਭਾਵੇ ਦਿਲ
ਆਵੇ ਤਿਵੇਂ ਕਮਾਵੇ॥ ਕਹਿ ਲਖਸ਼ਾਹ ਨਾ ਵਾਹ
ਅਸਾਂਦੀਤੋਹੇ ਚਾਹ ਡੁਬਾਵੇ ਕੌਨ ਛੁਡਾਵੇ॥੯੫॥

ਸੁਖਨ ਸਖਤ ਜੋ ਜਰਦੀ ਬਰਦੀ ਕਰਦੀ ਬਾਤ ਨਾ
ਬਾਹਰ ਦੁਸਮਣ ਨਾਹਰ॥ ਨਾ ਕੋਈ ਸੱਕਾ
ਬਿਰਾਦਰ ਨਾਦਰ ਨਾ ਕੋਈ ਨਿਕਦੀ ਖਾਹਰ

ਨਾ ਕੋਈ ਠਾਹਰ ॥ ਜਾਤ ਸਫਾਤ ਛਪਾਈ
ਐਸੇ ਜੈਸੇ ਰੰਗ ਜਵਾਹਰ ਕਰੇ ਨਾ ਜ਼ਾਹਿਰ ॥
ਝੁਰੇ ਮੋਰ ਜਿਉ ਚੋਰ ਸੱਸੀ ਦਿਲ ਕਹਿ ਲਖ
ਸ਼ਾਹ ਨਾ ਬਾਹਰ ਬਿਨ ਹਕ ਜ਼ਾਹਿਰ ॥ ੯੬ ॥

ਧੋਬੀ ਨਾਮ ਤਮਾਮ ਰੋਜ਼ ਰਲ ਪੈਹਨ ਪੁਸ਼ਾਕਾਂ
ਆਵਨ ਸ਼ਾਨ ਦਿਖਾਵਨ ॥ ਸਾਥੀਂ ਕੌਨ ਚੰਗੇਰਾ
ਤੈਨੂੰ ਅੱਤੇ ਨੂੰ ਸਮਝਾਵਨ ਬੈਠ ਰਝਾਵਨ ॥
ਜੋਸ਼ੈ ਪਜਾਰੀਆਂ ਹੋਵਨ ਧੀਆਂ ਤੌਣੀਆਂ ਨਾਂਹ
ਸਮਾਵਨ ਪਰ ਘਰ ਜਾਵਨ ॥ ਓਹ ਲਖਸ਼ਾਹ
ਨਾ ਮੰਨਦਾ ਕੋਈ ਭਾਈ ਜੋਰ ਲਗਾਵਨ ਸੀਸ
ਨਿਵਾਵਨ॥੯੭॥

ਬੋਹਰ ਸਸੀਕੋਂ ਪਿਦਰ ਪੁਛਿਆ ਬੋਲੇ ਨਾਂ ਸਰਮਾਂ
ਦੀ ਗਮ ਨੂੰ ਖਾਂਦੀ ॥ ਪਿਆ ਖਿਯਾਲ ਤਮਕ
ਫਿਰ ਬੋਲੀ ਨਾ ਮੈਂ ਧੀਉ ਤੁਸਾਂ ਦੀ ਐਸ
ਸ਼ਾਹਾਂਦੀ ॥ ਕਿਸਮਤ ਡੋਬੀ ਤਕਦੀ ਧੋਬੀ
ਸੋਬੀ ਹੋਇ ਵਕਾਂਦੀ ਖਾਲਸ ਚਾਂਦੀ ॥ ਕਹਿ
ਲਖਸ਼ਾਹ ਲਿਖੇ ਦੁਖ ਕਰਮੀ ਕੱਢ ਤੁਸਾਂ ਘਰ
ਆਂਦੀ ਰੁੜਦੀ ਜਾਂਦੀ ॥ ੯੮ ॥

ਜਾਹੋ ਅਪਨੀ ਘਰੀਂ ਬੇਲੀਯੋ ਆਖ ਸੁਨਾ

ਇਆ ਔੱਤੇ ਅਤ ਹੋਇ ਤੱਤੇ ॥ ਰਖੇ ਈਮਾਨ ਕੁਰਾਨ ਪੜੇ ਏਹ ਹੈ ਨਾਦਾਨ ਸਿਰ ਛੱਤੇ ਤੈਂਦੇ ਨਾ ਕੱਤੇ ॥ ਸਾਨੂੰ ਲੋੜ ਨਾ ਕਾਈ ਭਾਈ ਤੁਸਾਂ ਵਿਚੋਲੇ ਘੱਤੇ ਸਾਕ ਸੁਪੱਤੇ ॥ ਓਹ ਲਖਸ਼ਾਹ ਗਏ ਲਖ ਮਰਜੀ ਏਹ ਨਾਂ ਲਗਦਾ ਮੱਤੇ ਪਿਛਹਾਂ ਪਰੱਤੇ ॥ ੯੯ ॥

ਭੇਜ ਗੁਲਾਮ ਸਦਾਯਾ ਔੱਤਾ ਨੀਯਤ ਬਾਹ ਭੁਲਾਈ ਹਿਰਸ ਵਧਾਈ ॥ ਤਖ਼ਤੀਕਰ ਮਾਲੂਮ ਸੱਸੀਨੇ ਧੁਰ ਦਰਗਾਹ ਪੌਚਾਈ ਦੇਰ ਨਾ ਲਾਈ ॥ ਨਾਵਾਂਵਾਚ ਹੋਯਾ ਬਹੁ ਲਾਜ਼ਿਮ ਹੋਸ਼ ਬਾਪ ਨੂੰ ਆਈ ਜਾਤੀ ਜਾਈ ॥ ਕਹਿ ਲਖਸ਼ਾਹ ਪਛਾਤੀ ਚੌਕੀ ਜੋ ਬਾਲਿਕ ਗਲ ਪਾਈ ਸਾਥ ਰੁੜਾਈ ॥ ੧੦੦ ॥ ਅਕਸਰ ਅੰਸ ਪਿਯਾਰੀ ਮਾਪੇ ਚਾਹਨ ਧੀ ਮਨਾਈ ਘਰ ਸਦਵਾਈ ॥ ਸੱਸੀ ਦਿਤਾ ਜਵਾਬ ਅਗੋਂ ਨਾ ਮੈਂ ਬਾਬਲ ਜਾਈ ਤੁਸਾਂ ਨਾ ਜਾਈ ॥ ਬੇਤਕਸੀਰ ਸ਼ੀਰ ਨਹੀਂ ਪੀਤਾ ਵਿਚ ਸੰਦੂਕੇ ਪਾਈ ਚਾਇ ਰੁੜਾਈ ॥ ਮੂੰਹ ਲਗਨਾਂ ਲਖ ਪਾਪ ਤੁਸਾਨੂੰ ਸਮਝੋ ਕਰੋ ਦਾਨਾਈ

ਸਾਂਝ ਨਾ ਕਾਈ ॥੧੦੧ ॥
ਝੁਰਦੀ ਮਾਉਂ ਫਿਰਾਕ ਧੀਉ ਦੇ ਨੀਰ ਅਖੀ
ਥੀਂ ਢਲਦਾ ਸ਼ੀਰ ਉਛਲ ਦਾ ॥ ਜਿਉਂ ਯਾ-
ਕੂਬ ਨੂੰ ਯੂਸਫ ਦਾ ਦੁਖਲਾਂਬੂ ਤਨ ਵਿਚਬਲਦਾ
ਤਾਪ ਖਲੱਲ ਦਾ ॥ ਜਾਈ ਪਾਸ ਆਸ ਕਰ
ਜਾਵੇ ਲਾਵੇ ਪੇਚ ਅਕਲ ਦਾ ਜੋਰ ਨਾਂ ਚਲਦਾ॥
ਕਹੁ ਲਖ ਯਾਦ ਸੰਦੂਕ ਸੱਸੀ ਨੂੰ ਖੌਫ ਘਣਾ ਵਲ
ਛੱਲਦਾ ਦਿਲ ਨਹੀਂ ਰਲਦਾ॥੧੦੨॥ਬਾਦਸ਼ਾਹ
ਏਹ ਕੀਤੀ ਗਿਨਤੀ ਜੇ ਬਾਲਕ ਘਰ ਆਂਦੀ ਬਨ-
ਗੁ ਅਸਾਂਦੀ ॥ ਕੈਹ ਗਏ ਜਿਵੇਂ ਨਜੂਮੀ ਪੰਡਿਤ
ਹਰਗਿਜ਼ ਖ਼ਤਾ ਨ ਜਾਂਦੀ ਬਾਤ ਉਨਹਾਂਦੀ॥ ਸ਼ਾ
ਹਜ਼ਾਦੀ ਘਰ ਰਹੇ ਧੋਬੀਆਂ ਫਿਰ ਦਲੀਲ ਦੂਹਾਂ
ਦੀ ਪਿਉ ਅਰਮਾਂਦੀ ॥ ਲਖ਼ਸ਼ਾਹ ਮਿਲਿਯਾ ਮੁ-
ਲਕ ਸੱਸੀ ਨੂੰ ਖ਼ਰਚੇ ਸੋਨਾਂ ਚਾਂਦੀ ਨੇਮਤ ਖਾਂ-
ਦੀ ॥ ੧੦੩ ॥ ਸਾਹਿਬ ਹੁਸਨ ਸੁਘੜ ਸ਼ਾਹ-
ਜ਼ਾਦੀ ਸਖੀਆਂ ਵਿਚ ਸਮਾਵੇ ਅਤ ਛਬਛਾਵੇ ॥
ਯਾ ਸਾਗਰ ਸੁਤ ਰੰਬਾ ਯਾ ਸਸ ਸਨਮੁਖ ਹੂਰ ਨ
ਆਵੇ ਦੇਖ ਲਜਾਵੇ ॥ ਸੈਰ ਬਾਗਦਾ ਕਰੇ ਹਮੇਸ਼ਾਂ
ਹਰ ਹਰ ਮੇਵਾ ਖਾਵੇ ਫੂਲ ਹੰਢਾਵੇ ॥ ਜੋ ਮਕਾਨ

ਲਖਸ਼ਾਹ ਸੁਨੇ ਖ਼ੁਸ਼ ਦਿਲ ਥੀਂ ਨਾਹਿ ਭੁਲਾਵੇ
ਬਾਦ ਰਖਾਵੇ॥ ੧੦੪ ॥ ਕਿਧੋਂ ਅਰੰਭਾ ਕਿ-
ਧੋਂ ਉਰਬਸੀ ਕਿਧੋਂ ਮੇਘਾਨਾ ਨਾਰੀ ਸਜ ਅਤ
ਭਾਰੀ॥ ਕਿਧੋਂ ਸੁਕੇਸੇ ਪਾਤਰ ਸ਼ਾਤਰ ਇੰਦਰਾ-
ਇਨ ਕੀ ਪਿਆਰੀ ਪਰੀ ਵਸਾਰੀ॥ ਵਗੇ ਬਾਦ
ਬਿਸੀਯਾਰ ਉਤ ਦਿਨ ਆਹੀ ਗਰਦ ਗੁਬਾਰੀ
ਜਿਉਂ ਨਿਸ ਕਾਰੀ ॥ ਸਖੀਆਂ ਸਾਥ ਪਨਾਹ
ਸ਼ਾਹਲਖ ਮਾਹ ਸ਼ਕਲ ਉਜਿਆਰੀ ਸੈਰ
ਸਿਧਾਰੀ ॥ ੧੦੫ ॥ ਗ਼ਜ਼ਨੀ ਨਾਮ
ਸੁਦਾਗਰ ਜ਼ਾਦਾ ਉਸਦੀ ਬਹੁ ਵਡਿਯਾਈ ਕਰੇ
ਲੁਕਾਈ॥ਵਿਚ ਭੰਭੋਰਦੇ ਬਾਗ ਉਸਇਕ ਬਾਰਾਂ
ਦਰੀ ਬਨਾਈ ਦੌਲਤ ਲਾਈ॥ ਬਾਦਸ਼ਾਹਾਦੀ-
ਆਂ ਤਹਾਂ ਮੂਰਤਾਂ ਇਕ ਦੂ ਇਕ ਸਵਾਈ ਅਤ
ਛਬ ਛਾਈ ॥ ਸੁਨੀ ਸਿਫ਼ਤ ਲਖਸ਼ਾਹ ਸੱਸੀ ਨੇ
ਸਾਥ ਸਹੀਆਂ ਉਠ ਧਾਈ ਵੇਖਨ ਆਈ ॥
੧੦੬॥ਸਿਫ਼ਤਹੁਸਨਦੀ ਹੋਇ ਨ ਸਕਦੀ ਬਿਧ
ਨੇ ਆਪ ਸਵਾਰੇ ਨਕਸ਼ ਮੁਹਾਰੇ ॥ ਸਸ ਮੂਰਤ
ਵਿਚਸੋਹਨੀਸੱਸੀ ਸਖੀਆਂ ਗਿਰਦ ਸਤਾਰੇ ਦੇਨ
ਨਜਾਰੇ॥ ਕਵਲਾਂ ਮੀਟੇ ਮੂੰਹ ਦੇਖ ਜਬ ਚਕਵੇ

ਰੋਜ਼ ਗੁਜ਼ਾਰੇ ਭਏ ਨਿਆਰੇ ॥ ਖੁਸ਼ੀ ਕਰੋੜ ਕਰੋੜ
ਸ਼ਾਹ ਲਖ ਹੋਗ ਏਹ ਚਾਨਣ ਸਾਰੇ ਮਿਟੇ ਅੰਧਾਰੇ
॥੧੦੭॥ ਤਹਾਂ ਏਕ ਤਸਵੀਰ ਅਜਾਇਬ
ਹੋਰ ਨਾ ਉਸਦੇ ਸਾਨੀ ਦੇਖ ਰਬਾਨੀ ॥ ਸਦ ਮੁ
ਸੱਵਰ ਪੁਛਿਆ ਸੱਸੀ ਮਿਠੀ ਹੋਇ ਜਿਬਾਨੀ ਪਤਾ
ਨਸ਼ਾਨੀ ॥ ਜਿਸਦੀ ਤੈਂ ਏਹ ਲਿਖੀ ਮੂਰਤ ਸੂਰਤ
ਕੌਨ ਨੁਰਾਨੀ ਮਾਹ ਪੇਸ਼ਾਨੀ ॥ ਲਖਸ਼ਾਹ ਆਖ ਸੁ
ਨਾਵੀਂ ਹੋਵੀ ਮੁਸ਼ਕਿਲਾਤ ਆਸਾਨੀ ਦੁਹੀ ਜਹਾਨੀ
॥੧੦੮॥ ਹੋਤ ਅਲੀ ਗਢ ਕੇਚਮ ਅੰਦਰ ਆਹਾ
ਸਾਹਿਬ ਬਲਦਾ ਮਾਲਕ ਬਲਦਾ ॥ ਅਕੱਠੇ
ਰਹਿਨ ਬਾਘ ਬਕਰੀ ਬੱਧਾ ਟੱਲ ਅਦਲ ਦਾ ਹੁ-
ਕਮ ਨ ਟਲਦਾ ॥ ਤਿਸ ਦਿਨ ਘਰ ਸ਼ਾਹਜ਼ਾਦਾ
ਪੁੰਨੂੰ ਭਿੰਨਾ ਅਤਰ ਸੰਦਲ ਦਾ ਕੋਟ ਅਕਲ ਦਾ ॥
ਕਹਿ ਲਖਸ਼ਾਹ ਮਾਹ ਸਮ ਸੂਰਤ ਫਿਰਿਆ ਹੱਥ
ਫਜਲ ਦਾ ਰਬ ਅਜਲ ਦਾ ॥ ੧੦੯॥ ਸੈਰ ਬਾਗ
ਦਾ ਕਰਕੇ ਫੇਰ ਜਬ ਸਾਥ ਸਈਆਂ ਘਰ ਆਈ
ਛਬ ਕੁਮਲਾਈ ॥ ਝੁਰਦੀ ਘਣਾਂ ਜੁਲੇਖਾਂ ਜੈਸੀ
ਉਠਦੀ ਲੈਹਰ ਸੁਵਾਈ ਕੈਹਰ ਸਤਾਈ ॥ ਬਿਰ
ਹੋਂ ਨਾਗ ਅਨਜਾਨੇ ਡੱਸਿਆ ਜਾਲਿਮ ਰੂਪ

ਦੁਖਦਾਈ ਵਿਹੁ ਤਨ ਧਾਈ ॥ ਕਹਿ ਲਖਸ਼ਾਹ ਰਹੀ ਪੁਛ ਦਿਲ ਦੀ ਵੇਦਨ ਧੋਬਨ ਮਾਈ ਦਸੇ ਨਾ ਕਾਈ ॥ ੧੧੦ ॥ ਹਰਦਮ ਰਹੇ ਫਿਰਾਕ ਪੁੰਨੂੰਦਾ ਲੰਬੂ ਤਨ ਵਿਚ ਬਲਦੇ ਆਂਸੂ ਢੱਲਦੇ॥ ਕੁਲੇਦਸਤ ਰੁਖਸਾਰੇ ਕਾਰੇ ਵਾਲ ਖੁਲੇ ਵਿਚ ਗਲ ਦੇ ਹਲਦੇ ਸਲਦੇ ॥ ਆਹ ਸਰਦ ਤਰਰ ਸ਼ਮਾਂਦੇ ਵਾਂਗ ਰੰਗ ਜ਼ਰਦ ਦੁਖ ਦਿਲ ਦੇ ਵਿਚ ਪਲਪਲ ਦੇ। ਕਹਿ ਲਖਸ਼ਾਹ ਸੱਸੀ ਰੁਲ ਮਰਨਾ ਇਕ ਦਿਨ ਅੰਦਰ ਥਲ ਦੇ ਲੋਕ ਨਾ ਟਲਦੇ॥੧੧੧॥ ਦੇਖ ਸੱਸੀਵਲ ਝੁਰਦੇ ਮਾਂ ਪਿਓ ਪਈਆਂ ਸੋਚ ਵਿਚਾਰਾਂ ਆ ਗਮ ਖਾਰਾਂ॥ ਸਦੇ ਉਨਹਾਂ ਸਿਧਾਨੇ ਬਹੁਤੇ ਜੰ-ਤਰ ਮੰਤਰ ਕਾਰਾਂ ਜਾਨਣ ਸਾਰਾਂ॥ ਗਲੀ ਫਿਰਾਹਨ ਉਤਸ ਜੀਆਂ ਸਿਰੀਂ ਸਾਫ ਦਸਤਾਰਾਂ ਮੋਹਰੇਦਾਰਾਂ ॥ ਆ ਸੇਲਏ ਸਰਈ ਉਹਿਆਂ ਆਏ ਪਾਸ ਲੁਵਾਰਾਂ ਮਟਕ ਹੁਲਾਰਾਂ ॥ ੧੧੨ ॥ ਕਿਆ ਦੇਖਨ ਸਸੀ ਸੱਸ ਸੂਰਤ ਬੈਠੀ ਮੂੰਹ ਕਮਲਾਨੇ ਹੋਸ਼ ਵਿਰਾਨੇ ॥ ਕਹਿੰਦੇ ਏਥਹੁ ਹੋਗ ਮੁਨਵਿਅਤ ਪੈਰਹੇਹਾਬ ਵਿਕਾਨੇ ਮੌਲਾ ਜਾਨੇ ॥ ਦਿਲੀ ਹੁਲਾਸੀ ਜਾਸੀ ਸਾ-ਇਆ ਹਾਸੀ ਉਨਕੇ ਭਾਣੇ ਜਿਨ ਜਰਵਾਣੇ ॥

ਕਹਿ ਲਖਸ਼ਾਹ ਕਤੇਬਾਂ ਵੇਖਣ ਮਰਜ਼ ਨਾ ਕੋਈ
ਪੰਛਾਣੇ ਕਰਨ ਧਙਾਣੇ ॥ ੧੧੩ ॥ ਇਕਨੂੰ ਜਿਨ
ਕਹਾਵਨ ਆਲਾ ਆਪਸ ਅੰਦਰ ਕੈਹਿੰਦੇ ਏਹਾ
ਕਹਿੰਦੇ ॥ ਜੇ ਡਿਗਿਆਂ ਨੂੰ ਦਮ ਹਮ ਕਰੀਏ
ਹੋਇ ਚੰਗੇ ਉਠ ਬੈਹਿੰਦੇ ਸਭ ਤਪ ਲੈਹੰਦੇ॥ਪਰੀ
ਆਂ ਔਰ ਚੁੜੇਲਾਂ ਡਾਇਨ ਧੂਣੀ ਸਖਤ ਨਾ ਸਹਿੰਦੇ
ਜਾਵਨ ਵਹਿੰਦੇ ॥ ਇਨਸ਼ਾਅੱਲਾ ਜੋ ਦੁਖ ਅਸਾਂਨੂੰ
ਲਖ ਲਖ ਦੇ ਉਤਰੇਂਦੇ ਜਿਨ ਨਾ ਰਹਿੰਦੇ
॥੧੧੪॥ ਕੋਈ ਆਖਦਾ ਭੂਤ ਚੁੜੇਲਾਂ ਆਹੀਆ
ਬਾਗ ਅੰਬੋਹੀ ਉਨ ਉਸ ਕੋਹੀ ॥ ਕੋਈ ਬਤਾਵੇ
ਭਰੇ ਪਰੀ ਥੀਂ ਕੋਈ ਕਹੇ ਜਿਨ ਜੋਹੀ ਬਾਲ ਨ
ਛੋਹੀ॥ ਲਖ ਤਾਵੀਜ਼ ਕਲਾਮ ਧੂਣੀਆ ਸੁਲੇਮਾ-
ਨ ਦੀ ਦਰੋਹੀ ਜ਼ਰਾ ਨਾ ਪੋਹੀ ॥ ਜਦ ਲਖਸ਼ਾਹ
ਸੁਧਾਵਨ ਵਟੀਆਂ ਗੁਜਰੇ ਤਨ ਮਨ ਖੋਹੀ ਜਾਨ
ਓਹੀ ॥ ੧੧੫ ॥ ਕੁਝ ਤਬੀਬ ਦੇ ਪਾਸ ਕਿਨਾ
ਵਲ ਰੁੱਕੇ ਉਨਹਾਂ ਲਖਾਏ ਪੈਕ ਭਜਾਏ ॥ ਅਸ
ਫਲ ਧੂਨਿਸ ਅਜਲ ਹਕੀਮ ਦੇ ਖੁਦ ਸ਼ਾਗਿਰਦ
ਬੁਲਾਏ ਦਲ ਗਰ ਆਏ ॥ ਖੋਲ ਕਿਤਾਬ ਕਿਨਾਲ
ਸੁਓਨਾ ਬਹੁ ਨੁਸਖੇ ਬੇਸ਼ ਬਤਾਏ ਜੋ ਮਨ ਭਾਏ

॥ਊਦ ਜੰਬੂਹ ਹਜੂਰਬੀਚ ਸੁਲੇਮਾਨ ਦੇ ਰਭੂਏ
ਲਯਾਏ ਇਲਮ ਜਤਾਏ ॥ ੧੧੬॥
ਸ਼ਾਗਿਰਦਾਂ ਲੁਕਮਾਨ ਦਿਆ ਫਿਰ ਵਡ
ਕਿਤਾਬ ਲੁਕਮਾਨੀ ਲਾ ਗੁਜਰਾਨੀ ॥ ਐਨ
ਵਜੂਲ ਤੂਲ ਬੁਕਰਾਤੀ ਕਹਨ ਸਰਾਜੀ ਜਾਨੀ
ਬਹੁ ਉਸ ਬਾਨੀ ॥ ਫਿਰ ਸੁਕਰਾਤੀ ਸ਼ਹਿਰ
ਉਸਦੀ ਮਜਲਸ ਅੰਦਰ ਆਨੀ ਖੋਲ ਬਖਾਨੀ
॥ ਕਹਿਲਖ ਸ਼ਾਹ ਵਾਹ ਉਨ ਲਾਈ ਦੇਖ
ਜਜ਼ਾਇਰ ਸਾਨੀ ਇਲਮ ਯੂਨਾਨੀ ॥ ੧੧੭॥
ਅਫ਼ਲਾਤੂਨ ਅਰਸਤੂ ਥੀਂ ਕੁਝ ਇਕ ਸ਼ਾਗਿ-
ਰਦ ਵਡਿਆਈ ਹਿਕਮਤ ਪਾਈ ॥ ਕੁੱਰਾ
ਤੀਸ ਅਰ ਸ਼ਰਾ ਅਜਾਇਬ ਇਕ ਦੂ ਇਕ
ਸਵਾਈ ਲਿਆਇਦਿਖਾਈ ॥ ਬਹੁਰਗ਼ਲੋਗਨ
ਜਾਲੀਨੂੰਸੀ ਉਨਹਾਂ ਸ਼ਿਤਾਬ ਮੰਗਾਈ ਖੋਹਲ
ਸੁਨਾਈ ॥ ਫਿਰ ਕਿਤਾਬ ਮੌਜਜ਼ ਵਿਚ
ਮਜਲਸ ਘਰ ਸੱਮੀ ਸੁਖਦਾਈ ਲਿਆਸਮਝਾ-
ਈ ॥ ੧੧੮ ॥
ਲਿਆਏ ਸ਼ਹਿਰ ਫਿਰ ਅਰਕਾਗਾਨੀ ਵਾਕਫ਼
ਜੋਰ ਜ਼ਬਰ ਦੇ ਪੇਸ਼ ਦਿਗਰਦੇ ॥ ਬਹੁਰਖਮਸ

ਫੁਲੀਧਾਤ ਮੰਗਾਇਆ ਰਹੇ ਮੁਤਾਲਿਆ ਕਰਦੇ ਫੰਦਸਮਰਦੇ ॥ ਲੈ ਕਾਨੂਨ ਫੁਅਲੀ ਸੀਨਾ ਦੇ ਤਾ ਬਾਹਿਸ ਖੁਦ ਕਰਦੇ ਨਜ਼ਰਾਂ ਧਰਦੇ ॥ ॥ ਕਹਿਲਖ ਸ਼ਾਹ ਜਰਾਹਿ ਭਹਿ ਵਿਚ ਦੇਖਨ ਵਲੇ ਘਰਦੇ ਏਧਰ ਉਧਰ ਦੇ ॥ ੧੧੯ ॥

ਸੁਰਹ ਅਸਬਾਬ ਨਾ ਰਖਦੇ ਖਾਤਰ ਵਹੁ ਹਕੀਮ ਹੈਂ ਭਾਰੇ ਅਤ ਉਜਿਆਰੇ ॥ ਅਖਤਿਆਰਾਤ ਬਦੀ ਅਕ ਸਾਇਆ ਸਸ ਆਗੇ ਜਿਉਂ ਤਾਰੇ ਏਹ ਗਨਕਾਰੇ ॥ ਤਿੱਬ ਅਕਬਰ ਦਸਤੂਰ ਕਾਦਰੀ ਔਰ ਮੁਫ਼ੱਰਾ ਕਿਨਾਰੇ ਕੌਨ ਵਿਚਾਰੇ॥ ਜੋ ਧਨੰਤਰ ਦੇ ਆਹੇ ਚੇਲੇ ਲੈ ਗ੍ਰੰਥ ਸਰਬਾਰੇ ਪਹੁੰਚੇ ਸਾਰੇ ॥ ੧੨੦ ॥

ਮਰਜ ਏਸਕੋ ਮਾਲੀ ਖੌਲੀਆ ਹਰ ਇਕ ਇਉਂ ਫ਼ਰਮਾਵੇ ਤਰਹ ਬਤਾਵੇ ॥ ਮਾਨਿੰਦ ਕਤਰਸ਼ ਆਬੀ ਜਾਨਵਰ ਹਰਕਤ ਹਰਦਮ ਧਾਵੇ ਸਬਰ ਨਾ ਆਵੇ ॥ ਕਰੇ ਇਲਾਜ ਆਵਲੀ ਮੁੰਜਿਸ਼ ਬਾਦ ਜੁਲਾਬ ਕਰਾਵੇ ਗੁਸਾਕਢਾਵੇ ॥ ਜੇ ਮਾਜੂਨ ਸ਼ਿਤਾਬ ਸ਼ਾਹ ਲਖ ਅਫਤੇਮੂੰ ਏਹ ਖਾਵੇ ਦਰਦ ਵੰਜਾਵੇ ॥ ੧੨੧ ॥

ਸ਼ਰਬਤ ਕਾਹਜ਼ਬਾਨ ਸਿਕੰਜਬੀ ਔਰ ਗੁਲਾਬ ਮਿਲਾਓ ਇਸੇ ਪਿਲਾਓ ॥ ਦਾਰੂ ਨੋਸ਼ ਮੁ ਫਰੇ ਹਾਤ ਜੋਤਰ ਮਾਜੂਨ ਬਨਾਓ ਤੁਰਤ ਖਿਲਾਓ॥ ਰੋਗਨ ਜ਼ਰਦ ਬਾਦਾਮ ਬਨਫਸ਼ਾ ਸੀਰਜਨਾਨ ਲਿਆਓ ਸੀਮਝਸਾਓ ॥ ਦੇਤਬਰੀਂਦ ਸ਼ਿਤਾਬ ਸ਼ਾਹ ਲਖ ਵਾਹ ਹਮਾਮ ਨਿਹਲਾਓ ਡੇਰ ਨਾ ਲਾਓ ॥ ੧੨੨ ॥

ਲਾਜਵਰਦ ਜਬਖੂਬ ਤਰੀਫਲ ਅਫ਼ਤੇਮੂੰ ਮੰਗਾਏ ਕੁਰਸਖਿਲਾਏ ॥ ਕਿਸਮਿਸ ਔਰ ਬਨਫ਼ਸਾ ਲੇਕਰ ਉਮਦੇ ਮੇਵੇ ਪਾਏ ਅਰਕ ਖਿਚਾਏ ॥ ਸ਼ਰਬਤ ਉਸਤਖੁਦੂਸ ਹਿੰਦਦਾ ਅਫਨੀ ਤਨ ਕਢਾਏ ਜੁਦਾ ਪਿਲਾਏ ॥ ਬੇਸਅਧਾਰਜ ਜ੍ਵਾਲੀ ਨੂਸਾ ਕਹਿ ਲਖ ਸ਼ਾਹ ਕਮਾਏ ਵਾਹ ਲਗਾਏ ੧੨੩ ॥ ਖਾਵੇ ਏਹ

ਮਾਜੂਨ ਸੁਕਰਾਤੀ ਯਾ ਬੁਕਰਾਤੀ ਵਰਦੀ ਵੇਵ ਸਘਰਦੀ ॥ ਜੇ ਮਾਜੂਨ ਨਿਮਾਜ਼ਦੇਹੁਅਬ ਤਬ ਏਹ ਧੀਰਜ ਧਰਦੀ ਨਾਹੀਂ ਮਰਦੀ ॥ ਅਬ ਰੇਸ਼ਮ ਮੁਫ਼ਰਾ ਯਾਕੂਤੀ ਖੁਸ਼ਕੀ ਗਰਮੀ ਸਰਦੀ ਸ਼ਰਦੀ ਹਰਦੀ ॥ ਦੇਹੇ ਜਮੀਉਲ ਨਫ਼

ਮੁਬਾਰਕ ਔਰ ਸਫੂਫ਼ ਗੋਹਰਦੀ ਸੇਹਤ ਕਰਦੀ
॥ ੧੨੪ ॥ ਇਕ ਦੂ ਇਕ
ਮੁਜੱਰਬ ਨੁਸਖੇ ਆਹੇ ਉਨਾਂ ਕਿਤਾਨੀ ਹਿਫਜ਼
ਜ਼ੁਬਾਨੀ ॥ ਆਪੋ ਆਪਣੀ ਹੋਸ਼ਦੁੜਾਈ ਇਲਮੀ
ਇਲਮ ਸੁਲਤਾਨੀ ਦਸਨ ਯੂਨਾਨੀ ॥ ਦੀਏ
ਸਿਕੰਜਬੀਨਸੰਦਲੀਵਰਦੀਅਫਤੇ ਮੂੰਰਹਮਾਨੀ
ਪਾ ਕਰ ਪਾਨੀ ॥ ਰੂਹ ਤਬਾਕੋਦੇਵੀ ਕੁੱਬਤਅਰ
ਕੁੱਬਤ ਨੁਫ਼ਰਾਨੀ ਅਰ ਹੈਵਾਨੀ ॥ ੧੨੫ ॥

ਮਾਜੂ ਕੁਰਸ ਸਿਕੰਜਬੀਨ ਸਰਬਤ ਯਾਕੂਤ
ਵਧਾਈ ਦੁਖਦਾਈ ਮਰਜ਼ ਵਧਾਈ ॥ ਹੁੱਬ
ਸਫ਼ੂਫ ਮੁਰੱਬਾ ਦਾਰੂ ਵਾਹ ਹਕੀਮਾਂ ਲਾਈ ਹੋਸ਼
ਦੁੜਾਈ ॥ ਅਨ ਸਤਨਾਜਾ ਸੋਨਾ ਚਾਂਦੀ
ਪੂਜਾ ਛੱਕ ਬਤਾਈ ਤੁਕ ਛੁੜਾਈ ॥ ਰਾਸਬਾਤ
ਕੋਈ ਕਹੇ ਨਹੀਂ ਏਹ ਕੁੱਠੀ ਬ੍ਰਿਹੋਂ ਕਸਾਈ
ਛੁਰੀ ਵੇਗਾਈ ॥ ੧੨੬ ॥

ਏਹ ਸਭ ਕਹੇ ਮੁਜੱਰਬ ਨੁਸਖੇ ਜ਼ੋਰ ਤਬੀਬਾਂ
ਲਾਇਆ ਦਰਦ ਨਾ ਪਾਇਆ ॥ ਦੇ ਤਰੀਆਕ
ਕਬੀਰ ਰਹੇ ਓਹ ਫਣ ਸਰੀਰ ਸਤਾਇਆ
ਧੀ.ਰਨਾ ਆਇਆ ॥ ਲਏ ਸੂਾਸ ਉਤਾਵਲ ਖਾ[illegible]

ਮਾਵਲ ਜੋਬ ਕਰਾਇਆ ਤਨ ਕੁਮਲਾਇਆ ॥
ਨਾਮ ਹਕੀਮ ਅਜੀਮ ਤੂਰਲਖ ਔਰ ਨਾ ਸੁਖਨ
ਸੁਨਾਇਆ ਸੀਸ ਹਲਾਇਆ ॥ ੧੨੭ ॥
ਗ਼ਫ਼ਲਤ ਹੈਰਤ ਔਰ ਖਮੋਸ਼ੀ ਘਨਾ ਅੰਦੇਸ਼ਾ
ਕਰਦੀ ਤਨ ਪਰ ਜਰਦੀ ॥ ਸੁਲਹ ਸਲੀਸ
ਗਿਰ ਚਲੇ ਗਤ ਨਬਜ਼ ਇਸ਼ਕ ਦੀ ਘਰਦੀ
ਧੀਰ ਨ ਧਰਦੀ ॥ ਨੀਂਦਰ ਭੁਖ ਅਰਾਮ ਨਾ
ਆਵੇ ਲਾਵੇ ਚੋਟ ਕਹਰਦੀ ਬ੍ਰਿਹੋਂ ਬੇਦਰਦੀ॥
ਏਹ ਅਲਾਮਤਾਂ ਕਹੇ ਸ਼ਾਹਲੱਖ ਵਾਹ ਨਾਂ ਅਕਲ
ਫ਼ਿਕਰਦੀ ਚੁਪ ਰਹੇ ਡਰਦੀ ॥ ੧੨੮ ॥
ਰਾਜ ਨੀਤ ਹਿਤ ਚਿਤ ਸੱਸੀ ਫਿਰ ਕੀਤੀ
ਖਰਬ ਦਾਨਾਈ ਇੰਉਂ ਦਿਲ ਆਈ॥ ਲਏ
ਬਾਪਬੀਂ ਪੱਤਨ ਸਾਰੇ ਰਹੇ ਰੋਜ਼ ਤਕੜਾਈ
ਪਿਆਦ ਬਠਾਈ ॥ ਪੁਛਜਾਂ ਬਾਝ ਨਾ ਲੰਘੇ
ਮੁਸਾਫ਼ਰ ਏਹ ਆਈਨ ਠਹਿਰਾਈ ਚੌਕੀਲਾਈ
॥ ਕਹਿਲਖਸ਼ਾਹ ਸਿਪਾਹ ਬਾਵਰੀ ਬਾਵਰ ਰਾਹ
ਬਠਾਈ ਘਾਤ ਲਗਾਈ॥ ੧੨੯ ॥
ਦੂਰ ਬੀਨ ਹੱਥ ਆਪ ਪਕੜ ਕੇ ਦੇਖੇ ਰਾਹ
ਬਪਾਰੀ ਬੈਠ ਅਟਾਰੀ॥ ਆਪਣਾਆਪ ਲਖਾਇ

ਨਾ ਕਰਦੀ ਝੁਰਦੀ ਝਾਲਰ ਬਾਰੀ ਬਾਲ
ਪਸਾਰੀ ॥ ਗ਼ੈਰ ਮਰਦ ਮਤ ਹੋਵੇ ਦੀਵਾਨਾ ਦੇਖ
ਹੁਸਨ ਛਬ ਭਾਰੀ ਖੌਫ਼ ਗੁਜ਼ਾਰੀ ॥ ਕਹਿ ਲਖ
ਸ਼ਾਹ ਮਾਹ ਸਮ ਸੂਰਤ ਬਨੀ ਚਕੋਰ ਵਿਚਾਰੀ
ਲਗਰਹੀ ਧਾਰੀ ॥ ੧੩੦ ॥
ਬਰਸ ਰੋਜ਼ ਜਬ ਭਯਾ ਕੇਚਮੋਂ ਉਠ ਸੁਦਾਗਰ
ਆਏ ਮਾਲ ਲਿਆਏ ॥ ਤਾਂ ਤੇ ਆਏ ਭੰਬੋਰ
ਸ਼ਹਰ ਵਿਚ ਰਾਜ ਘਾਟ ਅਟਕਾਏ ਸ਼ਾਇ
ਉਤਰਾਏ ॥ ਨਿਗਹ ਬਾਨ ਲੈ ਖਬਰ ਸ਼ਿਤਾਬੀ
ਪਾਸ ਸੱਸੀ ਦੇ ਧਾਏ ਸੁਖਨ ਸਜਾਏ ॥ ਕਹਲਖ
ਸ਼ਾਹ ਚਾਹਿ ਰੱਬ ਪੂਰੀ ਮਲਕ ਹਜ਼ੂਰ ਬੁਲਾਏ
ਨੇੜ ਬਿਠਾਏ ॥ ੧੩੧ ॥
ਬੱਬਨ ਔਰ ਬਬੀਹਾ ਦੋਵੇਂ ਆਹੇ ਮਲਕ ਦੀ-
ਦਾਰੀ ਬਾਹੋ ਭਾਰੀ ॥ ਸੁਤਰ ਕਤਾਰਾਂ ਸਾਥ
ਹਜ਼ਾਰਾਂ ਮਗਰ ਹੋਤ ਅਨੁਸਾਰੀ ਬੇ ਸੁਮਾਰੀ ॥
ਮਤਲਬ ਕਾਰਨ ਸੱਸੀ ਦੁਨਹਾਂ ਨੂੰ ਕਰੇ ਜ਼ਿਆ-
ਫਤ ਭਾਰੀ ਖਾਤਰ ਦਾਰੀ । ਕੌਣਸਿਫਤਲਖਸ਼ਾ
ਹ ਪੁੰਨੂੰ ਵਿਚ ਪੁਛਦੀ ਹੋਏ ਵਿਚਾਰੀ ਕਹਿਨ
ਬਪਾਰੀ ॥ ੧੩੨ ॥ ਹੁਸਨ ਪੁੰਨੂੰ ਪਰ ਧੂਸਤ

ਜੈਸਾ ਐਸਾ ਬੇਟਾ ਕਾਈ ਜਨਸੀ ਮਾਈ ॥
ਦਾਨਸ਼ਮੰਦ ਅਰੱਸਤੂ ਸਾਨੀ ਦਾਨੀ ਹਾਤਮਤਾਈ
ਬਾਂਹ ਉਠਾਈ ॥ ਰੁਸਤਮ ਜੇਹਾ ਬਹਾਦਰ
ਨਾਦਰ ਕਾਦਰ ਲੱਖ ਵਡਿਆਈ ਉਸ ਵਿਚ
ਪਾਈ ॥ ਸੁਨ ਸਿਫ਼ਤਾਂ ਲੱਖਸ਼ਾਹ ਸੱਸੀ ਨੂੰ ਸੁਧ
ਬੁਧ ਰਹੀ ਨਾ ਕਾਈ ਇਸ਼ਕ ਸਤਾਈ ॥ ੧੩੩ ॥
ਮਿਟਿਆ ਜੋਸ਼ ਹੋਸ਼ ਜਦ ਆਈ ਸੱਸੀ ਕਹਿਆ
ਭਿਰਾਓ ਤੁਸੀ ਨਾ ਜਾਓ ॥ ਸੁਤਰ ਸਵਾਰ
ਬਲੋਚ ਕਿਸੇ ਨੂੰ ਕੇਚਮ ਤਰਫ਼ ਦੁੜਾਓ ਦੇਰ
ਨ ਲਾਓ ॥ ਕਰਕੇ ਕੋਈ ਫ਼ਰੇਬ ਪੁੰਨੂੰ ਨੂੰ ਸ਼-
ਹਰ ਭੰਬੋਰ ਲਿਆਓ ਮੁਝੇ ਮਿਲਾਓ ॥ ਜੇ ਦੇਖਾਂ
ਲਖਸ਼ਾਹ ਹੁਲਾਸੀ ਤਦੀ ਖਲਾਸੀ ਪਾਓ ਘਰੀਂ
ਸਿਧਾਓ ॥ ੧੩੪ ॥
ਬੈਠ ਬਲੋਚਾਂ ਕੀਤੀ ਗਿਨਤੀ ਸੱਦਿਆ ਭੱਬਣ
ਭਾਈ ਬਾਤ ਸਮਝਾਈ ॥ ਮਾਂ ਪਿਓ ਜੀਵਨ
ਦੇਖ ਪੁੰਨੂੰ ਨੂੰ ਕਰੇ ਵਿਸਾਹ ਨਾ ਰਾਈ ਨਾਰ
ਖੁਦਾਈ ॥ ਹੱਥੀਂ ਓਹ ਨਾ ਤੋਰਨ ਘਰਦੇ
ਖ਼ੁਸ਼ੀਆ ਕਰਨੀ ਕਾਈ ਖਰਚ ਦਾਨਾਈ ॥
ਆਪੇ ਮਿਲਸੀ ਹੋਤ ਸੱਸੀ ਨੂੰ ਜੇ ਲੱਖ ਸ਼ਾਹ

ਵਡਿਆਈ ਤੋਹ ਸੁਨਾਈ ॥ ੧੨੫ ॥
ਹੋਇ ਤਯਾਰ ਸਵਾਰ ਹੋਤ ਓਹ ਪਕੜ ਮੁਹਾਰ
ਸਧਾਇਆ ਸ਼ੁਤਰ ਵਗਾਇਆ ॥ ਮਜਲੋ
ਮਜਲੀ ਪਹੁਤਾ ਕੇਚਮ ਪਾਸ ਪੁੰਨੂੰ ਦੇ ਆਇਆ
ਸੀਸ ਨਿਵਾਇਆ ॥ ਜੋ ਅਹਵਾਲ ਸੁਵਾਲ ਸਨੇਹਾ
ਉਸਨੂੰ ਬਹਿ ਸਮਝਾਯਾ ਇਸ਼ਕ ਜਗਾਇਆ ॥
ਕਰਦੀ ਜਾਪ ਤੁਸਾਂ ਦਾ ਸੱਸੀ ਹੈ ਸਰੂਪ ਓਹਮਾਯਾ
ਹੁਸਨ ਸਵਾਇਆ ॥ ੧੨੬ ॥ ਮੁਖ ਮਹਤਾਬ
ਅਲਖ ਜਿਉਂ ਬੀਨੀ ਲਬ ਦੋ ਸੁਰਖ ਸੰਧੂਰੋਂ
ਨਰਮ ਅੰਗੂਰੋਂ ॥ ਠੋਡੀ ਸੇਬ ਲਾਲ ਰੁਖਸਾਰੇ
ਕਮਰ ਬਾਰੀਕ ਜੰਬੂਰੋਂ ਉਪਜੀ ਨੂਰੋਂ ॥ ਗਰਦਨ
ਨਾਦਰ ਜਿਵੇਂ ਕੁਹਾਹੀ ਆਹੀ ਚੁਸਤ ਸ਼ਊਰੋਂ
ਭਰੇ ਫ਼ਤੂਰੋਂ ॥ ਸ਼ਾਹ ਪਰੀ ਲਖ ਸ਼ਾਹ ਸੱਸੀ ਨੂੰ
ਸੀਸ ਨਿਵਾਵੇ ਦੂਰੋਂ ਸੁੰਦਰ ਹੂਰੋਂ ॥ ੧੨੭ ॥
ਕੋਕਲ ਬੀਨ ਬੀਨ ਮ੍ਰਿਗ ਜੈਸੇ ਭਵਾਂ ਕਮਾਨਾਂ
ਭਲੀਆਂ ਤੀਰ ਪਿਪਲੀਆਂ ॥ ਕੁਚ ਦੋ ਸਿਰੀ-
ਫਲ ਕਦਲੀ ਜੰਘਾਂ ਲਿਰਕ ਧਰੇ ਧਰ ਤਲੀਆਂ
ਕੋਮਲ ਨਲੀਆਂ ॥ ਬਾਂਕੀ ਤੋਰ ਚਕੋਰ ਹਸਤ
ਬੀਂ ਦੰਦ ਚੰਬੇ ਦੀਆਂ ਕਲੀਆਂ ਸਤਰਾਂ ਰਲੀਆਂ

॥ ਕਰ ਦੋ ਕੰਵਲ ਨਾਫ ਚਾਹ ਬਾਬਲ ਜਿਉਂ
ਅਰਵਾਹਾਂਫਲੀਆਂਨਰਮਉਂਗਲੀਆਂ ॥੧੩੮॥
ਯਾ ਬਹਿਸ਼ਤ ਦੇ ਬਾਗੋਂ ਉਤਰੀ ਨਾਗਰਵੇਲ
ਸਰੀ ਹੈ ਫੂਲ ਝਰੀ ਹੈ ॥ ਯਾ ਓਹ ਬਦਰੇ
ਮੁਨੀਰ ਹੀਰ ਛਬ ਮੋਤਨ ਮਾਂਗ ਭਰੀ ਹੈ ਸੀਸ
ਧਰੀ ਹੈ ॥ ਚੰਦਰ ਬਦਨ ਮਦਨ ਕੀ ਮੂਰਤ
ਯਾ ਹੱਕ ਆਪ ਘੜੀ ਹੈ ਸੀਮ ਜ਼ਰੀ ਹੈ ॥
ਯਾ ਲਖਸ਼ਾਹ ਨਾਰ ਨੋਂ ਸ਼ਾਬਾ ਤਾਸਰਦਾਰਪਰੀ
ਹੈ ਡੀਲ ਖਰੀ ਹੈ ॥ ੧੩੯ ॥
ਜੈਸੇ ਨਾਗ ਅਨਜਾਨੇ ਜ਼ੁਲਫ਼ਾਂ ਭਿੰਨੀਆਂ
ਅਤਰ ਸੰਦਲ ਵਿਚ ਲਟਕਨ ਗਲ ਵਿਚ ॥ ਜੇਵ-
ਰ ਗਿਰਦ ਜੜਾਊ ਚਮਕਨ ਬਿਜਲੀ ਜਿਵੇਂ
ਬਦਲ ਵਿਚ ਫਿਰਦੀ ਪਲ ਵਿਚ ॥ ਇੰਦਰ
ਪਾਸ ਕੋਈ ਹੋਗ ਅਵੇਹੀ ਯਾ ਕੋਈਦੀਪਸੰਗਲ
ਵਿਚ ਨਾਰ ਸਕਲ ਵਿਚ ॥ ਕਹਿ ਲਖ ਸ਼ਾਹ
ਅਵੇਹੀਆਂ ਸਿਫ਼ਤਾਂ ਆਹੀਆਂ ਕਾਮ ਕੰਦਲ
ਵਿਚ ਕੋਟ ਅਕਲ ਵਿਚ ॥ ੧੪੦॥ ਦਿਨ ਅਰ
ਰੈਨਨਹੀਂ ਕੇਚਮ ਵਲ ਗਢ ਭੰਬੋਰ ਵਿਚ ਵਸ-
ਦੀ ਸੂਰਤ ਸਸ ਦੀ ॥ ਇਕ ਦੂ ਹੋਵੇ ਚਾਰ ਨਾ

ਰੱਜੀ ਖਬਰ ਕੋਈ ਜਾ ਦਸਦੀ ਤੁਮਰੇ ਜਸ ਦੀ ॥
ਝੜਦੇ ਮੁਖਥੀਂ ਫੁਲ ਗੁਲਾਬ ਦੇ ਲਟਕ ਮਟਕ
ਸੋ ਹਸਦੀ ਦਿਲ ਨੂੰ ਖਸਦੀ ॥ ਕਹ ਲਖਸ਼ਾਹ
ਮਾਹ ਸ਼ਾਹਜ਼ਾਦੀ ਖਰੀ ਭਰੀ ਰੰਗ ਰਸਦੀ
ਜਿਉਂ ਮਨ ਲਸਦੀ ॥ ੧੪੧ ॥
ਸੁਨ ਸਿਫਤਾਂ ਦਿਲ ਹੋਯਾ ਘਾਇਲ ਆਨ
ਚਲਾਏ ਸੇਲੇ ਇਸ਼ਕ ਮਟੇਲੇ ॥ ਖੂਨ ਜਿਗਰ ਦਾ
ਰੋਜ ਪੀਵਨਾ ਜੈਸੇ ਸ਼ੇਰ ਬਘੇਲੇ ਬ੍ਰਿਹੋਂ ਏਲੇ ॥ ਕੁ
ਦਦਾ ਹਾਲ ਸਮਾਲ ਨਾ ਸਕਦਾ ਛੜੀ ਭਾਰ ਕੰਨ
ਖੇਲੇ ਮੰਦਾ ਚੇਲੇ ॥ ਮਿਟੇ ਭਾਹ ਲਖ ਸ਼ਾਹ ਹੋਤ
ਦਿਲ ਚਾਹ ਸੱਸੀ ਰਬ ਮੇਲੇ ਿਝ ਸੁਵੇਲੇ ॥
॥ ੧੪੨ ॥ ਓਸ ਬਲੋਚ ਨੂੰ ਕਹਿਆ
ਪੁੰਨੂੰ ਨੇ ਬਨੀ ਮੁਸੀਬਤ ਭਾਰੀ ਸੁਨ ਹਿਤਕਾਰੀ ॥
ਦਿਨ ਤੇ ਰੈਨ ਚੈਨ ਨਹੀ ਦਿਲ ਨੂੰ ਨਹੀ ਕਰੇਂਦੀ
ਜਾਰੀ ਘਟ ਭਨਕਾਰੀ ॥ ਬਿਜਲੀ ਵਾਂਗ ਬਿਰਹੋਂ
ਨਿਤ ਕੜਕੇ ਧੜਕੇ ਜਾਨ ਬਿਚਾਰੀ ਕਰ ਹੁਨ
ਕਾਰੀ ॥ ਤਦ ਲਖਸ਼ਾਹ ਗਿਨਾਂ ਮਿਤ ਤੈਂਡੂੰ ਮੈਂਡੂ
ਮੇਲ ਪਿਆਰੀ ਬਨ ਉਪਕਾਰੀ ॥ ੧੪੩ ॥
ਦੀਆ ਬਾਝ ਮੈਂ ਨਫਰ ਤੁਸਾਂਦਾ ਹੱਥ ਬੰਨ ਖਿਹਾ

